اِنَّ الصَّلٰوۃَ تَنْہٰی عَنِ الْفَحْشَآءِ وَالْمُنْکَرِ ط

(العنکبوت:٤٦)



# ਇਸਲਾਮੀ ਨਮਾਜ਼




ਸੰਪਾਦਕ

ਗਿਆਨੀ ਸ਼ਮਸ਼ਾਦ ਅਹਿਮਦ ਅਦਨ

# ISLAMI NAMAZ
## IN
## PUNJABI

*To arranged by :*

Giani Shamshad Ahmad Eden

*Present Edition - March 2002*
*Copies - 3000*

**ISBN No. - 81-7912-021-X**

*Published by :*

Nazarat Nashro Ishaat
Sadr Anjuman Ahmadiyya
Qadian - 143516
Distt. Gurdaspur (Punjab)
INDIA

*Printing at :*

Fazle Umar Printing Press
Qadian - 143516

# ਵਿਸ਼ਾ ਸੂਚੀ



# ਦੋ ਸ਼ਬਦ

ਨਮਾਜ਼ ਇਸਲਾਮ ਦੇ ਮੁਢਲੇ ਪੰਜ ਅਰਕਾਨਾ (ਅੰਗਾ) ਵਿੱਚੋਂ ਮਹਤੱਵ ਪੂਰਨ ਅੰਗ ਹੈ। ਨਮਾਜ਼ ਮੋਮਨ ਦਾ ਮੇਅਰਾਜ (ਚਰਮ ਉੱਨਤੀ) ਹੈ, ਇਹ ਹਰਇਕ ਔਕੜ ਦੀ ਕੁੰਜੀ ਹੈ। ਨਮਾਜ਼ ਮੁਨੁਖ ਨੂੰ ਹਰ ਬੁਰਿਆਈ ਪਾਪ, ਅਸ਼ਲੀਲਤਾ ਅਤੇ ਬੇ-ਹਯਾਈ ਤੋਂ ਰੋਕਦੀ ਹੈ। ਇਹ ਅੱਲਾਹ ਤਾਅਲਾ ਤੋਂ ਮੰਗਣ ਦਾ ਸਭ ਤੋਂ ਉਤੱਮ ਸਾਧਨ ਹੈ।

ਜਿਵੇਂ ਮਾਪੇ ਆਪਣੇ ਬੱਚਿਆਂ ਦੀ ਕਿੰਨੇ ਹੀ ਅਰਮਾਨਾ ਅਤੇ ਚਾਵਾਂ ਨਾਲ ਪਾਲਣ ਪੋਸ਼ਣ ਕਰਦੇ ਹਨ ਅਤੇ ਉਹਨਾ ਨੂੰ ਬੋਲੀ ਸਿਖਾਉਂਦੇ ਹਨ ਜਦ ਉਹ ਆਪਣੇ ਮਾਪਿਆਂ ਤੋਂ ਆਪਣੀ ਤੋਤਲੀ ਭਾਸ਼ਾ ਵਿੱਚ ਦੁਧ-ਪਾਣੀ ਜਾਂ ਰੋਟੀ ਮੰਗਦਾ ਹੈ ਤਾਂ ਮਾਪੇ ਨਿਹਾਲ ਹੋ ਜਾਂਦੇ ਹਨ ਅਤੇ ਆਪਣਾ ਸਭਕੁਝ ਉਸ ਲਈ ਨਿਛਾਵਰ ਕਰਨ ਲਈ ਤਿਆਰ ਬਰ ਤਿਆਰ ਕਹਿੰਦੇ ਹਨ। ਇਸ ਸਮੇਂ ਇਹਨਾਂ ਮਸੂਮਾ ਦੀ ਨਾ ਕੋਈ ਹਦ ਹੁੰਦੀ ਹੈ ਅਤੇ ਨਾ ਹੀ ਦੇਣ ਵਾਲੇ ਦਾ ਕੋਈ ਪੈਮਾਨਾ। ਇਸਦੇ ਟਾਕਰੇ ਤੇ ਉਹ ਰੱਬ ਜਿਸਨੇ ਸਾਰੀ ਮਖਲੂਕ ਨੂੰ ਪੈਦਾ ਕੀਤਾ, ਜੋ ਸਾਰਿਆਂ ਤੋਂ ਵੱਧ ਪਿਆਰ ਕਰਨ ਵਾਲਾ ਹੈ, ਉਸਨੇ ਆਪ ਮੰਗਣ ਦੇ ਤਰੀਕੇ ਸਿਖਾਏ ਹਨ। ਇਹ ਕਹਿ ਕੇ ਕਿ ਤੁਸੀਂ ਮੈਥੋਂ ਮੰਗੋ ਮੈਂ ਤੁਹਾਨੂੰ ਨਿਹਾਲ ਕਰ ਦਿਆਂਗਾ। ਜਿਵੇਂ ਕਿ ਕੁਰਆਨ ਕਰੀਮ ਵਿੱਚ ਫ਼ਰਮਾਉਂਦਾ ਹੈ :-

ਵ ਆਤਾਕੁਮ ਮਿਨ ਕੁੱਲੇ ਮਾ ਸਾ-ਅਲਤੁਮੂਹੋ, ਵ ਇਨ ਤਾਉੱਦੂ ਨੇ-ਮਾਤੱਲਾਹੇ ਲਾ ਤੁਹਸੂਹਾ ੦ (ਇਬਰਾਹੀਮ-35)

*ਅਰਥ:- ਜੋ ਕੁਝ ਵੀ ਤੁਸੀ ਉਸ ਤੋਂ ਮੰਗਿਆ, ਉਸਨੇ ਤੁਹਾਨੂੰ ਦਿੱਤਾ, ਜੇਕਰ ਤੁਸੀਂ ਉਸਦੇ ਇਹਸਾਨਾ ਦੀ ਗਿਣਤੀ ਕਰਨ ਲੱਗੋ ਤਾਂ ਸ਼ੁਮਾਰ ਨਹੀਂ ਕਰ ਸਕੋਗੇ।*

ਇਹ ਸਭ ਕੁਝ ਇਸ ਲਈ ਹੈ ਕਿ ਰੱਬ ਆਪਣੇ ਬੱਚਿਆ ਨੂੰ ਸਭ ਕੁਝ ਬਖਸ਼ਣਾ ਚਾਹੁੰਦਾ ਹੈ। ਇਸ ਲਈ ਹਰ ਇਕ ਮੁਸਲਮਾਨ ਨੂੰ ਚਾਹੀਦਾ ਹੈ ਕਿ

ਉਹ ਆਪ ਵੀ ਨਮਾਜ਼ ਨੂੰ ਚੰਗੀ ਤਰ੍ਹਾਂ ਚੇਤੇ ਕਰੇ ਅਤੇ ਆਪਣੇ ਬੱਚਿਆਂ ਨੂੰ ਵੀ ਚੇਤੇ ਕਰਾਏ ਕਿਉਂਕਿ ਨਮਾਜ਼ ਹੀ ਇਸਲਾਮ ਦਾ ਮੂਲ ਤੇ ਮੁਢ ਹੈ।

ਨਮਾਜ਼ ਵਿੱਚ ਆਪਣੀ ਮਾਤਰ ਭਾਸ਼ਾ ਵਿੱਚ ਵੀ ਹਰ ਸਮੇਂ ਰੁਕੂਅ, ਸਜਦੇ ਤੇ ਤਸਬੀਹ ਮਗਰੋਂ ਦੁਆ ਕਰਨੀ ਚਾਹੀਦੀ ਹੈ ਕਿਉਂਕਿ ਆਪਣੀ ਮਾਤ ਭਾਸ਼ਾ ਵਿੱਚ ਜੋਸ਼ ਤੇ ਵਲਵਲਾ ਪੈਦਾ ਹੁੰਦਾ ਹੈ। ਇਸ ਲਈ ਪੰਜਾਬੀਆਂ ਦੀ ਮਾਤ ਭਾਸ਼ਾ ਵਿੱਚ ਨਮਾਜ਼ ਦਾ ਅਰਬੀ ਮਤਨ ਤੇ ਅਨੁਵਾਦ ਪ੍ਰਸਤੁਤ ਹੈ। ਇਸ ਦੇ ਨਾਲ ਹੀ ਅਹਿਮਦੀਆ ਮੁਸਲਿਮ ਜਮਾਤ ਦੇ ਬਾਨੀ ਹਜ਼ਰਤ ਮਿਰਜ਼ਾ ਗ਼ੁਲਾਮ ਅਹਿਮਦ ਕਾਦੀਆਨੀ ਮਸੀਹ ਮੌਊਦ ਵ ਮਹਦੀ ਮੌਊਦ ਅਲੈਹਿਸ ਸਲਾਮ ਦੀ ਦ੍ਰਿਸ਼ਟੀ ਵਿੱਚ ਦੁਆ ਦੀ ਮਹਾਨਤਾ ਦੀ ਸੰਖੇਪ ਜਾਨਕਾਰੀ ਵੀ ਦਿੱਤੀ ਜਾ ਰਹੀ ਹੈ।

ਨਾਜ਼ਿਰ ਨਸ਼ਰੋ ਇਸ਼ਾਅਤ
ਕਾਦੀਆਂ - 143516
ਜ਼ਿਲਾ : ਗੁਰਦਾਸਪੁਰ
ਪੰਜਾਬ।



# ਇਸਲਾਮ ਕੀ ਹੈ ?

ਧਰਮ ਉਸ ਮਾਰਗ ਨੂੰ ਕਹਿੰਦੇ ਹਨ, ਜੋ ਮਨੁੱਖ ਨੂੰ ਖੁਦਾ ਤਕ ਪਹੁੰਚਾ ਦੇਵੇ। ਦੁਨੀਆ ਵਿੱਚ ਜਿੰਨ੍ਹੇ ਵੀ ਲੋਕ ਹਨ ਉਹ ਸਾਰੇ ਆਪਣਾ ਆਪਣਾ ਧਰਮ ਰਖਦੇ ਹਨ, ਕੋਈ ਯਹੂਦੀ ਹੈ ਕੋਈ ਈਸਾਈ ਹੈ ਤੇ ਕੋਈ ਹਿੰਦੂ ਆਦਿ, ਪਰ ਸਾਡਾ ਧਰਮ ਇਸਲਾਮ ਹੈ।

ਇਸਲਾਮ ਇਕ ਬਹੁਤ ਹੀ ਪਿਆਰਾ ਨਾਂ ਹੈ। ਇਹ ਅਰਬੀ ਭਾਸ਼ਾ ਦਾ ਇਕ ਸ਼ਬਦ ਹੈ ਜਿਸਦੇ ਅਰਥ ਅਲੱਾਹ ਤਆਲਾ ਦੀ ਕਾਮਲ ਫ਼ਰਮਾਂਬਰਦਾਰੀ ਕਰਨਾ, ਤਾਬਿਆਦਾਰੀ ਕਰਨਾ ਅਤੇ ਆਗਿਆਕਾਰੀ ਹੋਣ ਦੇ ਹਨ। ਅਲੱਾਹ ਤਆਲਾ ਦੇ ਹੁਕਮਾਂ ਨੂੰ ਮੰਨਣਾ ਹੀ ਇਸਲਾਮ ਅਖਵਾਉਂਦਾ ਹੈ, ਅਤੇ ਮੁਸਲਮਾਨ ਉਹ ਹੈ ਜੋ ਖ਼ੁਦਾ ਦੇ ਹੁਕਮਾ ਸਾਹਮਣੇ ਹਰ ਸਮੇਂ ਝੁਕਿਆ ਰਹੇ। ਫ਼ਿਰ ਇਸਲਾਮ ਉਸ ਧਰਮ ਦਾ ਨਾਂ ਹੈ ਜੋ ਮੱਕਾ ਸ਼ਰੀਫ਼ ਵਿੱਚ ਪੈਦਾ ਹੋਣ ਵਾਲੇ ਪਾਕ ਮੁਹੰਮਦ ਮੁਸਤਫ਼ਾ ਸੱਲੱਲਾਹੋ ਅਲੈਹਿ ਵਸਲੱਮ ਨਬੀਆਂ ਦੇ ਸਰਦਾਰ ਨੇ ਅਲੱਾਹ ਦੇ ਹੁਕਮ ਨਾਲ ਸ਼ੁਰੂ ਕੀਤਾ।

ਇਸ ਲਈ ਜੋ ਇਸਲਾਮ ਸਿਖਾਉਂਦਾ ਹੈ ਉਹ ਅਲੱਾਹ ਦਾ ਪਿਆਰਾ ਹੋ ਜਾਂਦਾ ਹੈ। ਸਾਡੇ ਧਰਮ ਇਸਲਾਮ ਦੀ ਬੁਨਿਆਦ ਪੰਜ ਗੱਲਾਂ ਉੱਪਰ ਹੈ ਜਿਸਨੂੰ ਅਰਕਾਨੇ ਇਸਲਾਮ ਕਹਿੰਦੇ ਹਨ।

# ਇਸਲਾਮ ਦੇ ਅਰਕਾਨ

1. ਕਲਮਾ ਤਯੱਬ 2. ਨਮਾਜ਼ 3. ਰੋਜ਼ਾ 4. ਜ਼ਕਾਤ 5. ਹੱਜ।

## 1. ਕਲਮਾ ਤਯੱਬ

ਹਰ ਇਕ ਮੁਸਲਮਾਨ ਲਈ ਫ਼ਰਜ਼ ਹੈ ਕਿ ਉਹ ਸੱਚੇ ਦਿੱਲੋਂ **ਕਲਮਾ ਤਯੱਬ, ਲਾਇਲਾਹਾ ਇੱਲੱਲਾਹੋ ਮੁਹੰਮਦੁਰ ਰਸੂਲੁੱਲਾਹੇ** لَآ اِلٰهَ اِلَّا اللّٰهُ مُحَمَّدٌ رَّسُوْلُ اللّٰهِ

ਅਰਥ:- ਅੱਲਾਹ ਤੋਂ ਬਿਨਾਂ ਕੋਈ ਪੂਜਨ ਯੋਗ ਨਹੀਂ ਹੈ ਅਤੇ ਹਜ਼ਰਤ ਮੁਹੰਮਦ ਮੁਸਤਫ਼ਾ ਸੱਲੱਲਾਹੋ ਅਲੈਹਿ ਵਸੱਲਮ ਉਸਦੇ ਰਸੂਲ ਹਨ।

## 2. ਨਮਾਜ਼

ਹਰ ਮੁਸਲਮਾਨ ਲਈ ਪ੍ਰਤੀ ਦਿਨ ਪੰਜ ਵੇਲੇ ਫ਼ਜਰ, ਜ਼ੁਹਰ, ਅਸਰ, ਮਗ਼ਰਿਬ ਤੇ

ਇਸ਼ਾ ਨਿਯਤ ਸਮੇਂ ਦੀਆਂ ਨਮਾਜ਼ਾਂ ਪੜ੍ਹਨੀਆਂ ਫ਼ਰਜ਼ ਹਨ। ਇਨ੍ਹਾਂ ਤੋਂ ਬਿਨਾ ਬਹੁਤ ਸਾਰੀਆਂ 'ਨਫ਼ਲੀ' ਨਮਾਜ਼ਾਂ ਹਨ, ਜਿਨਾਂ ਦੀ ਸੰਖੇਪ ਜਾਨਕਾਰੀ ਅੱਗੇ ਵਰਨਣ ਹੈ। ਨਮਾਜ਼ ਅਤੇ ਉਸਦਾ ਅਨੁਵਾਦ ਅਗੇ ਦਿੱਤਾ ਜਾ ਰਿਹਾ ਹੈ।

## 3. ਰੋਜ਼ਾ

ਰਮਜ਼ਾਨ ਦੇ ਰੋਜ਼ੇ ਰਖਣਾ ਹਰ ਬਾਲਗ ਮੁਸਲਮਾਨ ਮਰਦ ਤੇ ਤੀਵੀਂ ਲਈ ਫ਼ਰਜ਼ ਹਨ। ਰੋਗੀ ਤੇ ਮੁਸਾਫ਼ਰ ਹੋਰਨਾ ਮੌਕਿਆਂ ਤੇ ਰੋਜ਼ੇ ਰੱਖਕੇ ਗਿਣਤੀ ਪੂਰ ਕਰ ਸਕਦੇ ਹਨ। ਗਰਭਵਤੀ ਜਾਂ ਦੁੱਧ ਪਿਆਉਣ ਵਾਲੀ ਤੀਵੀਂ ਉਪਰ ਰੋਜ਼ੇ ਫ਼ਰਜ਼ ਨਹੀਂ। ਇਸੇ ਪ੍ਰਕਾਰ ਸਦੀਵੀਂ ਰੋਗੀ ਜਾ ਬਹੁਤ ਬੁੱਢਿਆਂ ਉੱਪਰ ਵੀ ਰੋਜ਼ੇ ਫ਼ਰਜ਼ ਨਹੀਂ ਉਹ ਹਰ ਰੋਜ਼ ਇਕ ਗ਼ਰੀਬ ਨੂੰ ਭੋਜਨ ਛਕਾ ਦਿਆ ਕਰਨ। ਭੁੱਲ ਨਾਲ ਕੁਝ ਖਾ-ਪੀ ਲੈਣ ਕਰਕੇ ਰੋਜ਼ਾ ਟੁਟਦਾ ਨਹੀਂ। ਬਿਨਾਂ ਕਿਸੇ ਜਾਇਜ਼ ਕਾਰਨਾ ਦੇ ਰੋਜ਼ਾ ਤੋੜਨ ਦਾ ਪ੍ਰਾਸ਼ਚਿਤ ਇਕ ਗ਼ੁਲਾਮ ਅਜ਼ਾਦ ਕਰਾਉਣਾ ਜਾ ਸੱਠ ਦਿਨ ਦੇ ਲਗਾਤਾਰ ਰੋਜ਼ੇ ਰਖਣਾ ਹੈ, ਜਾਂ ਸੱਠ ਗ਼ਰੀਬਾਂ ਨੂੰ ਭੋਜਨ ਛਕਾਉਣਾ ਹੈ। ਜੇ ਕਰ ਸਫ਼ਰ ਕਰਨਾ ਨੌਕਰੀ ਜਾ ਕਾਰੋਬਾਰ ਦਾ ਅਟੁਟ ਅੰਗ ਹੈ ਤਾ ਰੋਜ਼ਾ ਰਖਣਾ ਚਾਹੀਦਾ ਹੈ। ਬੱਚਿਆਂ ਨੂੰ ਰੋਜ਼ਾ ਨਹੀਂ ਰੱਖਣਾ ਚਾਹੀਦਾ। ਰੋਜ਼ੇ ਦੀ ਹਾਲਤ ਵਿੱਚ ਦਾਤਣ ਕਰਨੀ, ਤੇਲ ਲਗਾਉਣਾ, ਖ਼ੁਸਬੋ ਲਗਾਉਣੀ ਜਾਂ ਸੁੰਘਣੀ, ਗਿੱਲਾ ਕਪੜਾ ਉੱਪਰ ਲੈਣਾ ਅਤੇ ਥੁਕ ਨਿਗਲਣਾ ਆਦਿ ਜਾਇਜ਼ ਹਨ।

ਰਮਜ਼ਾਨ ਵਿੱਚ ਇਸ਼ਾਂ ਦੀ ਨਮਾਜ਼ ਮਗਰੋ ਨਮਾਜ "ਤਰਾਵੀਹ" ਪੜ੍ਹੀ ਜਾਂਦੀ ਹੈ ਜੋ ਅਸਲ ਵਿੱਚ "ਤਹੱਜੁਦ" ਦੀ ਹੀ ਨਾਮਜ਼ ਹੈ ਜੋ ਸਹੂਲਤ ਵੱਜੋਂ ਇਸ਼ਾ ਦੇ ਬਾਦ ਪੜ੍ਹੀ ਜਾਂਦੀ ਹੈ।

## 4. ਜ਼ਕਾਤ

ਕੁਰਆਨ ਅਨੁਸਾਰ ਜ਼ਕਾਤ ਦੇਣ ਨਾਲ ਮਾਲ ਵਿੱਚ ਬਰਕਤ ਪੈਂਦੀ ਹੈ। ਜ਼ਕਾਤ "ਬੈਤੁਲਮਾਲ" ਵਿੱਚ ਹੀ ਦੇਣੀ ਚਾਹੀਦੀ ਹੈ। ਵਸੀਅਤ ਅਤੇ ਦੂਸਰੇ ਚੰਦਿਆ ਦੇ ਬਾਵਜੂਦ ਜ਼ਕਾਤ ਫਰਜ਼ ਹੈ। ਜ਼ਕਾਤ ਸੋਨੇ, ਚਾਂਦੀ, ਸਿੱਕੇ, ਊਠਾਂ, ਗਊਆਂ, ਮਹੀਆਂ, ਬਕਰੀਆਂ, ਭੇਡਾਂ, ਦੁੰਬਿਆ, ਹਰ ਪ੍ਰਕਾਰ ਦੇ ਅਨਾਜ, ਖਜੂਰਾਂ, ਅੰਗੂਰਾਂ ਤੇ ਵਪਾਰਕ ਮਾਲ 'ਤੇ ਹੁੰਦੀ ਹੈ। ਹਰ ਵਸਤੂ ਦੀ ਜ਼ਕਾਤ ਦੀ ਇਕ ਦਰ ਨਿਸ਼ਚਿਤ ਹੈ। ਫ਼ਸਲ ਪੱਕਣ 'ਤੇ ਕੇਵਲ ਇਕ ਵਾਰ ਜ਼ਕਾਤ ਜ਼ਰੂਰੀ ਹੈ। ਪਰ ਹੋਰਨਾ ਚੀਜਾਂ ਦਾ ਇਕ ਸਾਲ ਤੱਕ ਕੋਲ ਰਹਿਣਾ ਜਰੂਰੀ ਹੈ। ਜ਼ਕਾਤ ਦੀਆਂ ਦਰਾਂ ਹੇਠ ਲਿਖੇ ਅਨੁਸਾਰ ਹਨ।

ਚਾਂਦੀ 58 ਤੋਲੇ 4 ਮਾਸ਼ੇ ਤੇ 40 ਵਾਂ ਭਾਗ। ਪਰ ਪਾਉਣ ਵਾਲੇ ਜ਼ੇਵਰ ਜੋ ਕਿਸੇ ਸਮੇਂ

ਗ਼ਰੀਬਾ ਨੂੰ ਵੀ ਪਾਉਣ ਲਈ ਦਿੱਤੇ ਜਾਂਦੇ ਹਨ ਉਨ੍ਹਾਂ ਤੇ ਜ਼ਕਾਤ ਨਹੀਂ ਹੈ। ਸਿੱਕਿਆਂ ਤੇ ਕਰੰਸੀ ਉਪਰ 58 ਤੋਲੇ 4 ਮਾਸ਼ੇ ਚਾਂਦੀ ਦੇ ਮੁੱਲ ਬਰਾਬਰ ਹੈ। ਜੋ ਪਸ਼ੂ ਜੋਤਣ ਜਾਂ ਸਮਾਨ ਲੱਦਣ ਦੇ ਕੰਮ ਆਉਂਦੇ ਹਨ ਅਤੇ ਜਿਸ ਜ਼ਮੀਨ ਦਾ ਲਗਾਨ ਸਰਕਾਰ ਲੈਂਦੀ ਹੋਵੇ ਉਸ ਤੇ ਜ਼ਕਾਤ ਨਹੀਂ ਹੈ। ਅਨਾਜ (ਗੱਲੇ) ਦੀ ਜ਼ਕਾਤ ਯੋਗ ਮਾਤਰਾ 22 ਮਣ 25 ਸੇਰ ਹੈ। ਜੇਕਰ ਪਾਣੀ ਮੁੱਲ ਪਾਇਆ ਗਿਆ ਹੋਵੇ ਤਾਂ 20 ਵਾਂ ਹਿੱਸਾ, ਨਹੀਂ ਤਾਂ 10 ਵਾਂ ਹਿੱਸਾ ਹੈ। ਜੇਕਰ ਕਿਸਾਨ ਭੂਮੀ ਦਾ ਮਾਲਕ ਹੈ ਤਾਂ ਜ਼ਕਾਤ ਦੀ ਦੇਣਦਾਰੀ ਉਸਦੀ ਹੈ ਜੇਕਰ ਬਟਾਈ ਤੇ ਹੈ ਤਾਂ ਸਮੂਹਕ ਰੂਪ ਵਿੱਚ ਜ਼ਕਾਤ ਦੀ ਦੇਣਦਾਰੀ ਬਣਦੀ ਹੈ।

## 5. ਹੱਜ

ਹਰ ਇਕ ਮੁਸਲਮਾਨ ਜੋ ਸਵਸਥ ਹੋਵੇ ਅਤੇ ਸਫ਼ਰ ਖਰਚ ਸਹਿਨ ਕਰ ਸਕਦਾ ਹੋਵੇ ਅਤੇ ਮਾਰਗ ਵਿੱਚ ਸ਼ਾਂਤੀ ਹੋਵੇ ਤਾਂ ਉਸ 'ਤੇ ਜੀਵਨ ਵਿੱਚ ਇਕ ਵਾਰ ਮੱਕੇ ਜਾਕੇ ਹੱਜ ਕਰਨਾ ਫ਼ਰਜ਼ ਹੈ। ਜੇਕਰ ਕੋਈ ਆਪ ਨਾ ਜਾ ਸਕਦਾ ਹੋਵੇ ਤਾਂ ਦੂਜਾਂ ਕੋਈ ਉਸਦੇ ਬਦਲੇ ਵਿੱਚ ਹੱਜ ਕਰ ਸਕਦਾ ਹੈ। ਹੱਜ ਨਿੱਯਤ ਮਿੱਤੀਆਂ ਵਿੱਚ ਹੀ ਹੋ ਸਕਦਾ ਹੈ। ਜਦਕਿ 'ਉਮਰਾ' ਕਿਸੇ ਵੀ ਸਮੇਂ ਹੋ ਸਕਦਾ ਹੈ। ਮਰੇ ਜਾਂ ਅਪੰਗ ਲੋਕਾ ਵੱਲੋਂ ਵੀ ਹੱਜ ਕਰਾਇਆ ਜਾ ਸਕਦਾ ਹੈ ਪਰ ਹੋਰਨਾ ਵੱਲੋਂ ਹੱਜ ਉਹੋ ਕਰ ਸਕਦਾ ਹੈ ਜਿਸਨੇ ਪਹਿਲਾਂ ਆਪਣਾ ਹੱਜ ਕਰ ਲਿਆ ਹੋਵੇ।

# ਨਮਾਜ਼ ਕੀ ਹੈ ?

ਨਮਾਜ਼ ਉਹ ਇਲਾਹੀ ਇਬਾਦਤ ਹੈ ਜਿਸ ਵਿੱਚ ਅੱਲਾਹ ਦੀ ਤਸਬੀਹ, ਤਹਮੀਦ, ਤਕਦੀਸ (ਸਿਫ਼ਤ ਸਲਾਹ) ਬਖਸ਼ਸ, ਦੁਰੂਦ ਅਤੇ ਦੁਆ ਬੜੀ ਆਜਜ਼ੀ ਨਾਲ ਮੰਗੀ ਜਾਂਦੀ ਹੈ।

ਸਾਰੀਆਂ ਉਪਾਸਨਾਵਾਂ (ਭਗਤੀਆਂ) 'ਚ ਸਭ ਤੋਂ ਉੱਤਮ ਇਬਾਦਤ ਨਮਾਜ਼ ਹੈ। ਨਮਾਜ਼ ਮੋਮਨਾ ਦਾ ਮੇਅਰਾਜ (ਉੱਨਤੀ ਦਾ ਸਾਧਨ) ਹੈ ਜਿਨ੍ਹੀ ਤਰਕੀ ਰਾਹੋ ਇਸ ਤੋਂ ਹੋ ਸਕਦੀ ਹੈ। ਨਮਾਜ਼ ਮਨੁਖ ਨੂੰ ਬੇ ਹਯਾਈਆਂ ਤੇ ਕੁਰੀਤੀਆਂ ਤੋਂ ਰੋਕਦੀ ਹੈ। ਨਮਾਜ਼ ਨਾਲ ਮਨੁੱਖ ਦਾ ਦਿਲ ਪਾਕ ਹੋ ਜਾਂਦਾ ਹੈ। ਗੁਨਾਹਾਂ (ਪਾਪਾਂ) ਦੀ ਮੈਲ ਦੂਰ ਹੋ ਜਾਂਦੀ ਹੈ ਅਤੇ ਮਨੁੱਖ ਹਰ ਪ੍ਰਕਾਰ ਦੀਆਂ ਬੁਰਾਈਆਂ ਦੇ ਪਾਪਾਂ ਤੋਂ ਬੱਚ ਜਾਂਦਾ ਹੈ। ਜਿਹੜਾ ਵਿਅਕਤੀ ਸੱਚੇ ਮਨ ਤੇ ਹਲੀਮੀ ਨਾਲ ਨਮਾਜ਼ ਪੜ੍ਹਦਾ ਹੈ ਅੱਲਾਹ ਤਆਲਾ ਉਸਨੂੰ ਇੱਜ਼ਤ ਤੇ ਮਾਨ ਬਖਸ਼ਦਾ ਹੈ ਅਤੇ ਉਸ ਨੂੰ ਆਪਣੇ ਕੋਲ ਥਾਂ ਦਿੰਦਾ ਹੈ।

ਇਸਲਈ ਜਦ ਤੁਸੀ ਨਮਾਜ਼ ਪੜ੍ਹੋ ਤੇ ਬੜੇ ਅਦਬ ਨਾਲ ਕਿਬਲੇ (ਮੱਕਾ ਵਿੱਚ ਖਾਨਾ ਕਾਅਬਾ) ਵੱਲ ਮੂੰਹ ਕਰਕੇ ਖੜੇ ਹੋ ਜਾਓ। ਅਜਿਹਾ ਲਗੇ ਜਿਵੇਂ ਤੁਸੀ ਅੱਲਾਹ ਨੂੰ ਦੇਖ ਰਹੇ ਹੋਵੋ ਜਾਂ ਘਟੋ-ਘਟ ਇਹ ਸਮਝ ਰਹੇ ਹੋਵੋ ਕਿ ਅੱਲਾਹ ਤੁਹਾਨੂੰ ਦੇਖ ਰਿਹਾ ਹੈ ਅਤੇ ਤੁਸੀ ਉਸ ਦੇ ਸਾਹਮਣੇ ਖੜ੍ਹੋਤੇ ਹੋ। ਨਮਾਜ਼ ਵਿੱਚ ਕਿਸੇ ਹੋਰ ਪਾਸੇ ਖ਼ਿਆਲ ਨ ਹੋਵੇ ਸਗੋਂ ਕੇਵਲ ਆਪਣੇ ਰਬ ਵੱਲ ਪੂਰਾ ਧਿਆਨ ਹੋਵੇ। ਜਿਹੜੀ ਦੁਆ ਕਰਨੀ ਹੋਵੇ ਨਮਾਜ਼ ਵਿੱਚ ਹੀ ਕਰ ਲਓ। ਜਿਹੜਾ ਵਿਅਕਤੀ ਨਮਾਜ਼ ਨੂੰ ਪੂਰੀਆਂ ਸ਼ਰਤਾਂ ਨਾਲ ਅਦਾ ਨਹੀਂ ਕਰਦਾ ਉਸਦੀ ਨਮਾਜ਼ ਸੱਚੀ ਨਮਾਜ਼ ਨਹੀਂ। ਜਿਹੜਾ ਇਹ ਨਹੀਂ ਨਮਝਦਾ ਕਿ ਉਹ ਨਮਾਜ਼ ਵਿੱਚ ਕੀ ਪੜ੍ਹ ਰਿਹਾ ਹੈ ਉਸ ਦੀ ਵੀ ਕੋਈ ਨਮਾਜ਼ ਨਹੀਂ ਹੁੰਦੀ। ਇਸ ਲਈ ਤੁਹਾਨੂੰ ਚ੍ਾਹੀਦਾ ਹੈ ਕਿ ਖ਼ੂਬ ਸੋਚ-ਸਮਝ ਕੇ ਨਮਾਜ਼ ਪੜ੍ਹੋ ਅਤੇ ਜਿਵੇਂ ਅਲੱਾਹ ਨੇ ਹੁਕਮ ਦਿੱਤਾ ਹੈ ਉਸੇ ਤਰ੍ਹਾਂ ਹੀ ਅਦਾ ਕਰੋ ਤਾਂ ਜੋ ਤੁਹਾਨੂੰ ਅਲੱਾਹ ਤਆਲਾ ਨੇੜੇ ਅਸਥਾਨ ਪ੍ਰਾਪਤ ਹੋਵੇ ਅਤੇ ਤੁਸੀਂ ਉਸਦੇ ਬੰਦੇ ਬਣ ਜਾਓ ਅਤੇ ਸਾਰੇ ਗੁਨਾਹਾ (ਪਾਪਾਂ) ਤੋਂ ਪਾਕ ਹੋ ਜਾਓ ਅਤੇ ਦੀਨ ਤੇ ਦੁਨੀਆ ਦੀਆਂ ਸਾਰੀਆਂ ਨੇਅਮਤਾ ਤੁਹਾਨੂੰ ਮਿਲ ਜਾਣ ਅਤੇ ਤੁਹਾਡਾ ਖ਼ੁਦਾ ਤੁਹਾਡੇ ਤੋਂ ਰਾਜ਼ੀ ਹੋ ਜਾਵੇ ਕਿਉਂਕਿ ਉਸ ਦੀ ਰਜ਼ਾਮੰਦੀ ਤੋਂ ਵੱਡੀ ਕੋਈ ਹੋਰ ਚੀਜ਼ ਨਹੀਂ।

# ਨਮਾਜ਼ ਦੀਆਂ ਸ਼ਰਤਾਂ

ਨਮਾਜ਼ ਅਦਾ (ਪੜ੍ਹਨ) ਕਰਨ ਦੀਆਂ ਛੇ ਸ਼ਰਤਾਂ ਹਨ :-

1. ਬਦਨ (ਸ਼ਰੀਰ) ਪਾਕ ਹੋਵੇ।
2. ਕਪੜੇ ਪਾਕ ਹੋਣ।
3. ਨਮਾਜ਼ ਪੜ੍ਹਨ ਦੀ ਥਾਂ ਪਾਕ ਤੇ ਸਾਫ਼ ਹੋਵੇ।
4. ਕਿਬਲੇ (ਮੱਕੇ 'ਚ ਖਾਨਾ ਕਅਬਾ) ਵਲ ਮੂੰਹ ਹੋਵੇ।
5. ਨਮਾਜ਼ ਪੜ੍ਹਨ ਦੀ ਨੀਯੱਤ ਹੋਵੇ।
6. ਸਤਰ (ਸਿਰ) ਢੱਕਿਆ ਹੋਵੇ।

# ਨਮਾਜ਼ ਦੇ ਸਮੇਂ

ਫ਼ਜਰ :- ਫ਼ਜਰ ਦੀ ਨਮਾਜ਼ ਦਾ ਸਮਾਂ ਸਵੇਰ ਪੌ-ਫ਼ਟਣ ਤੋਂ ਲੈ ਕੇ ਸੂਰਜ ਦੇ ਨਿਕਲਣ ਤਕ।

ਜ਼ੁਹਰ :- ਜ਼ੁਹਰ ਦੀ ਨਮਾਜ਼ ਦਾ ਸਮਾਂ ਸੂਰਜ ਦੇ ਢਲਣ ਦੇ ਅਰੰਭ ਤੋਂ ਲੈਕੇ ਅਪਣੇ

ਅਸਲੀ ਪਰਛਾਵੇ ਤੋਂ ਬਿਨ੍ਹਾਂ ਇਕ ਮਿਸਲ ਤੱਕ।

ਅਸਰ :- ਅਸਰ ਦੀ ਨਮਾਜ਼ ਦਾ ਠੀਕ ਸਮਾਂ ਜ਼ੁਹਰ ਤੋਂ ਲੈਕੇ ਸੂਰਜ ਦੇ ਜ਼ਰਦ (ਲਾਲੀ ਤੋਂ ਪਹਿਲਾਂ) ਹੋਣ ਤੱਕ ਦਾ ਹੈ।

ਮਗ਼ਰਿਬ :- ਮਗ਼ਰਿਬ ਦੀ ਨਮਾਜ਼ ਦਾ ਸਮਾਂ ਸੂਰਜ ਡੁੱਬਣ ਤੋਂ ਅਰੰਭ ਹੋਕੇ ਸ਼ਫ਼ਕ (ਸੂਰਜ ਡੁੱਬਣ ਦੇ ਬਾਦ ਦੀ ਉਹ ਲਾਲੀ ਜਿਹੜੀ ਸੂਰਜ ਡੁੱਬਣ ਤੋਂ ਬਾਦ ਪੱਛਮ ਵਿੱਚ ਰਹਿੰਦੀ ਹੈ) ਦੇ ਖ਼ਤਮ ਹੋਣ ਤੱਕ ਹੈ।

ਇਸ਼ਾ :- ਇਸ਼ਾ ਦੀ ਨਮਾਜ਼ ਦਾ ਸਮਾਂ ਸ਼ਫ਼ਕ ਦੇ ਗ਼ਰੂਬ (ਖ਼ਤਮ) ਹੋਣ ਦੇ ਬਾਦ ਤੋਂ ਅੱਧੀ ਰਾਤ ਤੱਕ ਦਾ ਸਮਾਂ ਹੈ।

ਨੋਟ :- ਸੁੱਤੇ ਹੋਏ ਜਾਂ ਭੁੱਲੇ ਹੋਏ ਜਾਂ ਰੋਕੇ ਹੋਏ ਦੀ ਨਮਾਜ਼ ਦਾ ਸਮਾਂ ਉਹ ਹੈ ਜਦ ਉਹ ਜਾਗੇ ਜਾਂ ਚੇਤਾ ਆਏ ਜਾਂ ਰੋਕ ਦੂਰ ਹੋ ਜਾਏ।

# ਨਮਾਜ਼ ਦੀਆਂ ਰਕਆਤ

ਫ਼ਜਰ - 2 ਸੁੱਨਤ, 2 ਫ਼ਰਜ਼।

ਜ਼ੁਹਰ - 4 ਸੁੱਨਤ, 4 ਫ਼ਰਜ਼, 2 ਸੁੱਨਤ।

ਅਸਰ - 4 ਫ਼ਰਜ਼।

ਮਗ਼ਰਿਬ - 3 ਫ਼ਰਜ਼, 2 ਸੁੱਨਤ।

ਇਸ਼ਾਅ - 4 ਸੁੱਨਤ, 4 ਫ਼ਰਜ਼, 2 ਸੁੱਨਤ, 3 ਵਿਤਰ।

ਨੋਟ :- ਫ਼ਰਜ਼ ਅਤੇ ਸੁਨੱਤਾਂ ਦੀਆਂ ਰਕਅਤ (ਰਕਤਾਂ, ਗਿਣਤੀ) ਲਿਖ ਦਿੱਤੀਆਂ ਗਈਆਂ ਹਨ। ਨਫ਼ਲ ਜਿਨੇਂ ਚਾਹੋ ਪੜ੍ਹੋ।

# ਔਕਾਤੇ ਮਮਨੂਆ

## ਜਿਨ੍ਹਾਂ ਸਮਿਆਂ ਵਿੱਚ ਨਮਾਜ਼ ਪੜ੍ਹਨਾ ਮਨ੍ਹਾਂ ਹੈ

ਜਦ ਸੂਰਜ ਨਿਕਲ ਰਿਹਾ ਹੋਵੇ, ਡੁੱਬ ਰਿਹਾ ਹੋਵੇ। ਜਿਸ ਸਮੇ ਸੂਰਜ ਐਨ ਸਿਰ ਉੱਪਰ ਹੋਵੇ! ਅਸਰ ਦੀ ਨਮਾਜ਼ ਦੇ ਬਾਦ ਸੂਰਜ ਡੁੱਬਣ ਤੱਕ ਅਤੇ ਸਵੇਰ ਦੀ ਨਮਾਜ਼ ਤੋਂ ਬਾਦ ਸੂਰਜ ਦੇ ਨਿਕਲਣ ਤਕ ਕੋਈ ਨਮਾਜ਼ ਨਹੀਂ ਪੜ੍ਹਨੀ ਚਾਹੀਦੀ। ਇਨ੍ਹਾਂ ਸਮਿਆਂ ਵਿੱਚ ਨਮਾਜ਼ ਪੜ੍ਹਨਾਂ ਮਨ੍ਹਾਂ ਹੈ ਕਿਉਂਕਿ ਇਹ ਸੂਰਜ ਦੀ ਪ੍ਰਸਤਿਸ਼ (ਪੂਜਾ) ਕਰਨ ਵਾਲਿਆਂ ਦਾ ਸਮਾਂ ਹੈ।

ਨੋਟ : ਇਨ੍ਹਾਂ ਸਮਿਆਂ ਵਿੱਚ ਜਾਣ-ਬੁਝ ਕੇ ਨਮਾਜ਼ ਪੜ੍ਹਨਾ ਮਨ੍ਹਾਂ ਹੈ।

# ਵੁਜ਼ੂ ਕਰਨ ਦਾ ਢੰਗ

*ਬਿਸਮਿੱਲਾ ਹਿਰ ਰਹਿਮਾਨਿਰ ਰਹੀਮ* بِسْمِ اللّٰهِ الرَّحْمٰنِ الرَّحِيْمِ ۝

*ਅਰਥ :- ਮੈਂ ਅਲਾੱਹ ਦੇ ਨਾਂ ਨਾਲ ਅਰੰਭ ਕਰਦਾ ਹਾਂ, ਜੋ ਬੇਹਦ ਰਹਿਮ ਕਰਨ ਵਾਲਾ ਤੇ ਵਾਰ-ਵਾਰ ਰਹਿਮ ਕਰਨ ਵਾਲਾ ਹੈ।*

ਪੜ੍ਹਕੇ ਵੁਜ਼ੂ ਕਰਨਾ ਸ਼ੁਰੂ ਕਰੋ

1. ਸਭ ਤੋਂ ਪਹਿਲਾ ਗੁਟਾਂ ਤਕ ਦੋਵੇ ਹੱਥ ਰੰਗੀ ਤਰਾਂ ਧੋਵੋ।




2. ਫਿਰ ਸੱਜੇ ਹੱਥ ਵਿੱਚ ਪਾਣੀ ਲੈਕੇ ਤਿੰਨ ਵਾਰ ਕੁਰਲੀ ਕਰੋ।

3. ਕੁਰਲੀ ਕਰਨ ਮਗਰੋਂ ਖੱਬੇ ਹੱਥ ਨਾਲ ਨੱਕ ਵਿੱਚ ਪਾਣੀ ਪਾਕੇ ਰੰਗੀ ਤਰ੍ਹਾਂ ਸਾਫ਼ ਕਰੋ।





4. ਦੋਵੇ ਹੱਥਾ ਵਿੱਚ ਪਾਣੀ ਲੈਕੇ ਪੂਰੇ ਚਿਹਰੇ ਨੂੰ ਤਿੰਨ ਵਾਰ ਰੰਗੀ ਤਰ੍ਹਾਂ ਧੋਵੋ।






5. ਇਸ ਤੋਂ ਬਾਦ ਪਹਿਲਾਂ ਸੱਜਾ ਹੱਥ ਫ਼ਿਰ ਖੱਬਾ ਹੱਥ ਤਿੰਨ-ਤਿੰਨ ਵਾਰ ਅਰਕਾਂ ਤਕ ਚੰਗੀ ਤਰ੍ਹਾਂ ਧੋਵੋ।



6. ਫ਼ਿਰ ਦੋਵੇ ਹੱਥ ਗਿੱਲੇ ਕਰਕੇ ਉਂਗਲਾਂ ਨੂੰ ਮੱਥੇ ਦੇ ਉਪਰੋਂ ਦੀ ਸਿਰ ਉੱਪਰ ਫ਼ੇਰਦੇ ਹੋਏ ਗਰਦਨ (ਧੌਣ) ਤਕ ਜਾਓ ਅਤੇ ਹੱਥ ਵਾਪਸ ਲਿਆਓ। ਫ਼ਿਰ ਦੋਵੇ ਹੱਥ ਗਰਦਨ ਉੱਪਰ ਫੇਰੋ। ਇਸ ਮਗਰੋਂ ਸ਼ਹਾਦਤ (ਤ੍ਰਜਨੀ) ਦੀਆਂ ਉਂਗਲਾਂ ਕੰਨਾਂ ਵਿੱਚ ਫ਼ੇਰਦੇ ਹੋਏ ਅੰਗੂਠੇ ਨੂੰ ਕੰਨਾਂ ਪਿੱਛੇ ਫੇਰੋ। ਇਸ ਕਿਰਿਆ ਨੂੰ 'ਮਸਹ' ਕਰਨਾ ਕਹਿੰਦੇ ਹਨ।



7. ਮਸਹ ਕਰਨ ਮਗਰੋਂ ਪਹਿਲਾਂ ਸੱਜਾ ਪੈਰ ਫ਼ਿਰ ਖੱਬਾ ਪੈਰ ਗਿੱਟਿਆਂ ਸਮੇਤ ਚੰਗੀ ਤਰ੍ਹਾਂ ਧੋਵੇ। ਇਸ ਸਾਰੀ ਕਿਰਿਆ ਨੂੰ 'ਵੁਜ਼ੂ' ਕਰਨਾ ਕਹਿੰਦੇ ਹਨ।



ਵਜ਼ੂ ਪੂਰਾ ਕਰਨ ਪਿੱਛੋਂ ਕਲਮਾ–ਸ਼ਹਾਦਤ ਅਤੇ ਵਜ਼ੂ ਦੀ ਦੁਆ ਪੜ੍ਹੋ ਜੋ ਇਹ ਹੈ :-

| | |
|---|---|
| *ਅਸ਼ਹਦੋ ਅੰਨ ਲਾ ਇਲਾਹਾ ਇੱਲੱਲਾਹੋ ਵ ਅਸ਼ਹਦੋ ਅੰਨਾ ਮੁਹੰਮਦਨ ਅਬਦੂਹੂ ਵ ਰਸੂਲੋਹੂ।* | اَشْهَدُ اَنْ لَّا اِلٰهَ اِلَّا اللّٰهُ وَاَشْهَدُ اَنَّ مُحَمَّدًا عَبْدُهٗ وَرَسُوْلُهٗ. |

*ਅਰਥ :- ਮੈਂ ਗਵਾਹੀ (ਸਾਖੀ) ਦਿੰਦਾ ਹਾਂ ਕਿ ਅਲੱਾਹ ਤੋਂ ਬਿਨਾ ਕੋਈ ਪੂਜਨ ਦੇ ਯੋਗ ਨਹੀਂ, ਅਤੇ ਮੁਹੰਮਦ ਰਸੂਲੁੱਲਾਹ ਸੱਲਲੱਾਹੋ ਅਲੈਹਿ ਵਸੱਲਅਮ ਅਲੱਾਹ ਦੇ ਬੰਦੇ ਤੇ ਉਸਦੇ ਰਸੂਲ ਹਨ।*

| | |
|---|---|
| *ਅੱਲਾਹੁੰਮ–ਮੱਜਅਲਨੀ ਮਿਨੱਤ ਤੱਵਾਬੀਨਾ ਵੱਜਅਲਨੀ ਮਿਨਲ ਮੁਤਾਤਹਿਰੀਨ।* | اَللّٰهُمَّ اجْعَلْنِيْ مِنَ التَّوَّابِيْنَ وَاجْعَلْنِيْ مِنَ الْمُتَطَهِّرِيْنَ- |

*ਅਰਥ :- ਹੇ ਅਲੱਾਹ! ਮੈਨੂੰ ਤੋਬਾ ਕਰਨ ਵਾਲਾ ਤੇ ਪਾਕ ਬਣਾ।*

ਵੁਜ਼ੂ ਵਿੱਚ ਅੰਗਾ ਨੂੰ ਤਿੰਨ ਵਾਰ ਧੋਣਾ ਸੁਨੱਤ (ਮੁਹੰਮਦ ਰਸੂਲੁੱਲਾਹ ਸੱਲਲੱਾਹੋ ਅਲੈਹਿ ਵਸਲੱਅਮ ਜੀ ਦੀ ਕਰਨੀ ਮੁਤਾਬਕ) ਹੈ ਅਤੇ ਇਕ ਵਾਰ ਧੋਣਾ ਫ਼ਰਜ਼ ਹੈ।

ਜੇਕਰ ਵੁਜ਼ੂ ਟੁੱਟ ਜਾਵੇ ਤਾਂ ਵੁਜ਼ੂ ਮੁੜਕੇ ਕਰਨਾ ਚਾਹੀਦਾ ਹੈ।

# ਨਵਾਕਜ਼ੇ ਵੁਜ਼ੂ

## ਜਿਨ੍ਹਾਂ ਕਾਰਨਾਂ ਤੋਂ ਵੁਜ਼ੂ ਟੁੱਟ ਜਾਂਦਾ ਹੈ

1. ਪੇਸ਼ਾਬ ਕਰਨਾ। 2. ਟੱਟੀ ਕਰਨਾ। 3. ਪੇਟ ਦੀ ਹਵਾ ਖਾਰਜ ਹੋਣਾ। 4. ਲੇਟਕੇ ਜਾਂ ਕਿਸੇ ਚੀਜ਼ ਨਾਲ ਟੇਕ ਲਾ ਕੇ ਸੌਂਣਾ। 5. ਕਿਸੇ ਅੰਗ 'ਚੋਂ ਖ਼ੂਨ ਜਾਂ ਪੀਪ (ਮਵਾਦ) ਆਦਿ ਦੇ ਵਗਣ ਨਾਲ ਵੁਜ਼ੂ ਟੁੱਟ ਜਾਂਦਾ ਹੈ।

# ਤਯੰਮੁੰਮ

ਜੇਕਰ ਵੁਜ਼ੂ ਕਰਨ ਲਈ ਪਾਣੀ ਨਾ ਮਿਲੇ ਜਾਂ ਪਾਣੀ ਦੀ ਵਰਤੋਂ ਨਾਲ ਬਿਮਾਰ ਹੋਣ ਜਾਂ ਬਿਮਾਰੀ ਦੇ ਵਧਨ ਦਾ ਡਰ ਹੋਵੇ ਜਾਂ ਖ਼ੂਹ ਆਦਿ 'ਚੋਂ ਪਾਣੀ ਕੱਢਣ ਦਾ ਕੋਈ ਸਾਧਨ ਨਾ ਹੋਵੇ ਜਾਂ ਪਾਣੀ ਉਤੇ ਕਿਸੇ ਵੈਰੀ ਜਾਂ ਕਿਸੇ ਜੰਗਲੀ ਪਸ਼ੂ ਦਾ ਕਬਜ਼ਾ ਹੋਵੇ ਤਾਂ ਤਯੰਮੁੰਮ ਕਰ ਲੈਣਾ ਚਾਹੀਦਾ ਹੈ।

ਤਯੰਮੁੰਮ ਕਰਨਾ ਦਾ ਢੰਗ ਇਹ ਹੈ ਕਿ ਪਹਿਲਾਂ ਹੱਥ ਪਾਕ ਮਿੱਟੀ ਜਾਂ ਅਜਿਹੀ ਚੀਜ਼ ਉਤੇ ਜਿਸ ਉਤੇ ਮਿੱਟੀ ਹੋਵੇ ਮਾਰਕੇ ਮੂੰਹ ਉਤੇ ਹੱਥ ਮਲ ਲਵੇ। ਫਿਰ ਦੂਜੀ ਵਾਰੀ ਹੱਥ ਮਾਰਕੇ ਦੋਹਾਂ ਹੱਥਾਂ ਦੀਆਂ ਅਰਕਾ ਤੱਕ ਮਲ ਲਏ। ਇਕ ਜ਼ਰਬ (ਉਦਾਹਰਣ) ਨਾਲ ਪਹੁੰਚਿਆ ਤੱਕ ਹੱਥ ਮਲ੍ਹਣ ਦਾ ਵਰਨਣ ਵੀ ਮਿਲਦਾ ਹੈ।

ਤਯੰਮੁਮ ਵਜ਼ੂ ਦੀ ਥਾਂ ਹੁੰਦਾ ਹੈ ਪਾਣੀ ਮਿਲ ਜਾਵੇ ਤਾਂ ਤਯੰਮੁੰਮ ਟੁੱਟ ਜਾਂਦਾ ਹੈ ਅਤੇ ਜਿਨ੍ਹਾਂ ਕਾਰਨਾਂ ਤੋਂ ਵਜ਼ੂ ਟੁੱਟ ਜਾਂਦਾ ਹੈ ਉਨ੍ਹਾਂ ਕਾਰਨਾ ਤੋਂ ਤਯੰਮੁੰਮ ਵੀ ਟੁੱਟ ਜਾਂਦਾ ਹੈ।

ਤਯੰਮੁੰਮ ਮਿੱਟੀ ਤੋਂ ਬਿਨ੍ਹਾਂ ਰੇਤ, ਪੱਥਰ ਅਤੇ ਚੂਨੇ ਆਦਿ ਤੋਂ ਵੀ ਹੋ ਸਕਦਾ ਹੈ।

# ਅਜ਼ਾਨ (ਬਾਂਗ)

ਜਿਸ ਵੇਲੇ ਨਮਾਜ਼ ਦਾ ਸਮਾਂ ਹੁੰਦਾ ਹੈ ਮਸਜਿਦਾਂ ਵਿੱਚ ਅਜ਼ਾਨ ਦਿੱਤੀ ਜਾਂਦੀ ਹੈ ਤਾਂ ਜੋ ਲੋਕਾਂ ਨੂੰ ਪਤਾ ਲਗ ਜਾਏ ਕਿ ਨਮਾਜ਼ ਦਾ ਸਮਾਂ ਹੋ ਚੁਕਾ ਹੈ, ਅਤੇ ਉਹ ਆਪਣੇ ਕੰਮਾਂ-ਕਾਰਜਾਂ ਨੂੰ ਬੰਦ ਕਰਕੇ ਕੁਝ ਸਮੇਂ ਲਈ ਨਮਾਜ਼ ਪੜ੍ਹਨ ਲਈ ਮਸਜਿਦ ਵਿੱਚ ਇਕੱਠੇ ਹੋ ਜਾਣ। ਅਜ਼ਾਨ ਦੇਣਾ ਸੁਨੱਤ ਹੈ ਮੁਅੱਜ਼ਨ (ਅਜ਼ਾਨ ਦੇਣ ਵਾਲਾ) ਨੂੰ ਚਾਹੀਦਾ ਹੈ ਕਿ ਕਿਬਲੇ ਵੱਲ ਮੂੰਹ ਕਰਕੇ ਕੰਨਾਂ 'ਤੇ ਉਗਲਾਂ ਧਰ ਕੇ ਇਸ ਪ੍ਰਕਾਰ ਬੁਲੰਦ (ਉਚੀ) ਆਵਾਜ਼ ਨਾਲ

ਅਜ਼ਾਨ ਪੜ੍ਹੇ :-

*ਅਲੱਹੁ ਅਕਬਰ (ਚਾਰ ਵਾਰ)* — اَللّٰهُ اَكْبَرُ

*ਅਸ਼ਹਦੋ ਅੰਨਲਾ ਇਲਾਹਾ ਇੱਲਲੱਲਾਹ (ਦੋ ਵਾਰ)* — اَشْهَدُ اَنْ لَّآ اِلٰهَ اِلَّا اللّٰهُ

*ਅਸ਼ਹਾਦੋ ਅੰਨਾ ਮੁਹੰਮਦੰਨ ਰਸੂਲੁੱਲਾਹ (ਦੋ ਵਾਰ)* — اَشْهَدُ اَنَّ مُحَمَّدًا رَّسُوْلُ اللّٰهِ

(ਫਿਰ ਸੱਜੇ ਪਾਸੇ ਮੂੰਹ ਕਰਕੇ ਪੜ੍ਹੇ)

*ਹੱਯਾ ਅਲਸ ਸਲਾਤ (ਦੋ ਵਾਰ)* — حَيَّ عَلَى الصَّلٰوةِ

(ਫਿਰ ਖੱਬੇ ਪਾਸੇ ਮੂੰਹ ਕਰਕੇ ਪੜ੍ਹੇ)

*ਹੱਯਾ ਅਲਲ ਫ਼ਲਾਹ (ਦੋ ਵਾਰ)* — حَيَّ عَلَى الْفَلَاحِ

(ਫ਼ਿਰ ਕਿਬਲੇ ਵਲ ਮੂੰਹ ਕਰ ਲਵੇ ਤੇ ਪੜ੍ਹੇ)

*ਅਲੱਹੁ ਅਕਬਰ (ਦੋ ਬਾਰ)* — اَللّٰهُ اَكْبَرُ

*ਲਾ ਇਲਾਹਾ ਇੱਲਲੱਾਹ (ਇਕ ਵਾਰ)* — لَآ اِلٰهَ اِلَّا اللّٰهُ

ਅਜ਼ਾਨ ਖ਼ਤਮ।

*ਅਰਥ :- ਅਲੱਹ ਸਭ ਤੋਂ ਵੱਡਾ ਹੈ। ਮੈਂ ਗਵਾਹੀ (ਸਾਖੀ) ਦਿੰਦਾ ਹਾਂ ਕਿ ਅਲਾੱਹ ਤੋਂ ਬਿਨਾਂ ਹੋਰ ਕੋਈ ਪੂਜਨ ਦੇ ਯੋਗ ਨਹੀਂ। ਹਜ਼ਰਤ ਮੁਹੰਮਦ ਰਸੂਲ ਸਲੱਲਾਹੋ ਅਲੈਹਿ ਵਸੱਲਅਮ ਅਲੱਾਹ ਦੇ ਰਸੂਲ (ਅਵਤਾਰ) ਹਨ। ਨਮਾਜ਼ ਵਲ ਆਓ। ਸਫ਼ਲਤਾ ਲਈ ਆਓ। ਅਲੱਾਹ ਸੱਭ ਤੋਂ ਵੱਡਾ ਹੈ। ਅਲਾਹ ਤੋਂ ਬਿਨਾਂ ਕੋਈ ਪੂਜਨ ਯੋਗ ਨਹੀਂ।*

ਫ਼ਜਰ ਦੀ ਨਮਾਜ਼ ਦੀ ਅਜ਼ਾਨ ਵਿੱਚ ਹੱਯਾ ਅਲਲ ਫ਼ਲਾਹ ਤੋਂ ਬਾਦ ਕਿਬਲੇ ਵਲ ਮੂੰਹ ਕਰਕੇ ਦੋ ਵਾਰ ਪੜ੍ਹੇ :

*ਅਸ ਸਲਾਤੋ ਖ਼ੈਰੁੰਮ ਮਿਨੰਨ ਨੌਮ* — اَلصَّلٰوةُ خَيْرٌ مِّنَ النَّوْمِ

*ਅਰਥ :- ਨਮਾਜ਼ ਨੀਂਦ ਤੋਂ ਬਿਹਤਰ ਹੈ।*

ਮੁਅਜ਼ੱਨ (ਅਜ਼ਾਨ ਦੇਣ ਵਾਲਾ) ਨੂੰ ਵੁਜ਼ੂ ਕਰਕੇ ਅਜ਼ਾਨ ਦੇਣੀ ਚਾਹੀਦੀ ਹੈ।

ਜਿਹੜਾ ਵਿਅਕਤੀ ਅਜ਼ਾਨ ਸੁਣ ਰਿਹਾ ਹੋਵੇ ਉਸ ਨੂੰ ਉਹੀ ਸ਼ਬਦ ਦੁਹਰਾਉਣੇ ਚਾਹੀਦੇ ਹਨ। ਪਰ ਜਿਸ ਸਮੇਂ ਮੁਅੱਜ਼ਨ ਹੱਯਾ ਅਲਸ ਸਲਾਤ ਅਤੇ ਹੱਯਾ ਅਲਲ ਫਲਾਹ ਕਹੇ, ਸੁਣਨ ਵਾਲਾ ਇਹ ਸ਼ਬਦ ਕਹੇ :-

*ਲਾਹੌਲਾ ਵਲਾ ਕੁਵੱਤਾ ਇੱਲਾ ਬਿਲੱਾਹੇ* — لَا حَوْلَ وَلَا قُوَّةَ اِلَّا بِاللّٰهِ

ਅਰਥ :- ਸਾਰੀਆਂ ਤਾਕਤਾਂ ਤੇ ਸ਼ਕਤੀਆਂ ਅਲੱਾਹ ਦੀਆਂ ਹੀ ਹਨ।

ਜਦ ਅਜ਼ਾਨ ਖ਼ਤਮ ਹੋ ਜਾਵੇ ਤਾਂ ਮਗਰੋਂ ਇਹ ਦੁਆ ਪੜ੍ਹੋ :-

*ਅੱਲਾਹੁੰਮਾ ਰੱਬਾ ਹਾਜ਼ਾਹਿੱਦ* اَللّٰهُمَّ رَبَّ هٰذِهِ الدَّعْوَةِ
*ਦਅਵਾਤਿੱਤਾਮਤਿ ਵਸ ਸਲਾਤਿਲ* التَّامَّةِ وَالصَّلٰوةِ
*ਕਾਇਮਾਤਿ ਆਤੇ ਮੁਹੰਮਾਦ* الْقَائِمَةِ اٰتِ مُحَمَّدَ
*ਨਿਲ ਵਸੀਲਾਤਾ ਵਲ ਫ਼ਜ਼ੀਲਾਤਾ* نِ الْوَسِيْلَةَ وَالْفَضِيْلَةَ
*ਵੱਦਰਾਜਾਤਿਰ-ਰਫ਼ੀਅਤਾ* وَالدَّرَجَةَ الرَّفِيْعَةَ
*ਵਬਅਸਹੋ ਮਕਾਮੰਮ ਮਹਮੂਦਾ* وَابْعَثْهُ مَقَامًا مَّحْمُوْدَ
*ਨਿਲ ਲਜ਼ੀ ਵ ਅਦਤੱਾਹੂ ਇਨੱਕਾ* نِ الَّذِيْ وَعَدْتَّهٗ اِنَّكَ لَا تُخْلِفُ الْمِيْعَادَ ○
*ਲਾ ਤੁਖ਼ਲੇਫੁਲ ਮਿਆਦ।*

ਅਰਥ :- *ਹੇ ਮੇਰੇ ਅਲੱਾਹ! ਜੋ ਰੱਬ (ਪਾਲਣਹਾਰ) ਹੈ ਇਸ ਸੰਪੂਰਨ ਦਾਅਵਤ (ਬੁਲਾਵੇ) ਦਾ ਅਤੇ ਖੜੀ (ਅਰੰਭ) ਹੋਣ ਵਾਲੀ ਨਮਾਜ਼ ਦਾ। ਹਜ਼ਰਤ ਮੁਹੰਮਦ ਰਸੂਲ ਸੱਲਲੱਾਹੋ ਅਲੈਹਿ ਵਸੱਲਅਮ ਨੂੰ ਵਸੀਲਾ, ਵਿਸ਼ੇਸ਼ਤਾ ਤੇ ਉੱਚਾ ਸਥਾਨ ਬਖ਼ਸ਼ ਅਤੇ ਉਸਨੂੰ ਜਿਸ ਮੁਕਾਮੇ ਮਹਮੂਦ ਦਾ ਤੂੰ ਵਾਅਦਾ ਕੀਤਾ ਹੈ ਉਸ ਵਿੱਚ ਹੋਰ ਉੱਚਾ ਉਠਾ, ਮੈਨੂੰ ਯਕੀਨ ਹੈ ਕਿ ਤੂੰ ਵਾਅਦੇ ਦੇ ਖ਼ਿਲਾਫ਼ ਨਹੀਂ ਕਰਦਾ।*

ਸਾਰੇ ਕੰਮ-ਕਾਜ ਤੇ ਖੇਡ ਆਦਿ ਤਿਆਗ ਕੇ ਨਮਾਜ਼ ਲਈ ਮਸਜਿਦ ਵੱਲ ਚਲੇ ਜਾਣਾ ਚਾਹੀਦਾ ਹੈ।

# ਮਸਜਿੱਦ ਵਿੱਚ ਦਾਖ਼ਲ ਹੋਣ ਅਤੇ ਬਾਹਰ ਨਿਕਲਣ ਦੀ ਦੁਆ

ਮਸਜਿਦ ਵਿੱਚ ਦਾਖ਼ਲ ਹੋਣ ਸਮੇਂ ਸਭ ਤੋਂ ਪਹਿਲਾਂ ਸੱਜਾ ਪੈਰ ਅੰਦਰ ਪਾਉਣਾ ਚਾਹੀਦਾ ਹੈ ਅਤੇ ਇਹ ਦੁਆ ਪੜ੍ਹਨੀ ਚਾਹੀਦੀ ਹੈ।

*ਬਿਸਮਿੱਲਾਹਿਸ ਸਲਾਤੋ ਵੱਸਲਾਮੋ* بِسْمِ اللّٰهِ الصَّلٰوةُ وَالسَّلَامُ
*ਅਲਾ ਰਸੂਲਿੱਲਾਹੇ ਅੱਲਾਹੁਮ* عَلٰى رَسُوْلِ اللّٰهِ اَللّٰهُمَّ
*ਮਗ਼ਫ਼ਿਰਲੀ ਜ਼ੁਨੂਬੀ ਵਫ਼ਤਹਲੀ* اغْفِرْلِيْ ذُنُوْبِيْ وَافْتَحْ لِيْ
*ਅਬਵਾਬਾ ਰਹਮਤੇਕਾ* اَبْوَابَ رَحْمَتِكَ۔

ਅਰਥ:- ਹੇ! ਮੇਰੇ ਅੱਲਾਹ ਮੇਰੇ ਗੁਨਾਹ (ਪਾਪ) ਬਖ਼ਸ਼ ਦੇ ਅਤੇ ਮੇਰੇ ਲਈ

ਆਪਣੀ ਰਹਿਮਤ ਦੇ ਬੂਹੇ ਖੋਲ ਦੇ।

ਮਸਜਿਦ ਵਿੱਚੋਂ ਬਾਹਰ ਨਿਕਲਦੇ ਸਮੇਂ ਖੱਬਾ ਪੈਰ੍ਹ ਪਹਿਲਾ ਬਾਹਰ ਰਖਣਾ ਚਾਹੀਦਾ ਹੈ ਅਤੇ ਇਹੋ ਦੁਆ ਪੜ੍ਹਨੀ ਚਾਹੀਦੀ ਹੈ ਕੇਵਲ ਅੰਤਮ ਸ਼ਬਦ "ਰਹਮਤੇਕਾ" ਦੀ ਥਾਂ "ਫ਼ਜ਼ਲੇਕਾ" (ਉਸਦਾ ਫ਼ਜ਼ਲ (ਕ੍ਰਿਪਾ) ਹੋਵੇ) ਪੜ੍ਹਨਾ ਚਾਹੀਦਾ ਹੈ।

# ਇਕਾਮਤ

ਜਦ ਨਮਾਜ਼ ਖੜੀ (ਸ਼ੁਰੂ) ਹੋਣ ਲੱਗੇ ਅਤੇ ਇਮਾਮ (ਨਮਾਜ਼ ਪੜ੍ਹਾਉਣ ਵਾਲਾ) ਮੁਸੱਲੇ (ਨਮਾਜ਼ ਪੜ੍ਹਾਉਣ ਦੀ ਥਾਂ) ਉੱਪਰ ਖੜਾ ਹੋ ਜਾਵੇ ਤਾਂ ਲੋਕਾਂ ਨੂੰ ਚਾਹੀਦਾ ਹੈ ਕਿ ਸਫ਼ਾਂ (ਕਤਾਰਾਂ) ਸਿੱਧੀਆਂ ਕਰ ਲੈਣ ਕਿਉਂਕਿ ਸਫ਼ਾਂ ਦੀ ਦੁਰੁਸਤੀ ਨਮਾਜ਼ ਦੀ ਮੁਤੱਮਿਮ (ਨਮਾਜ਼ ਨੂੰ ਪੂਰੀ ਕਰਨ ਵਾਲੀ) ਹੈ ਅਤੇ ਹਜ਼ਰਤ ਰਸੂਲੇ ਪਾਕ ਸਲੱਲੱਾਹੋ ਅਲੈਹਿ ਵਸੱਲਅਮ ਨੇ ਸਫ਼ਾਂ ਸਿੱਧੀਆਂ ਕਰਨ ਸੰਬੰਧੀ ਬਹੁਤ ਤਾਕੀਦ ਕੀਤੀ ਹੈ। ਜਦ ਸਫ਼ਾਂ ਸਿੱਧੀਆਂ ਹੋ ਜਾਣ ਤਾਂ ਮੁਅੱਜ਼ਨ (ਅਜ਼ਾਨ ਦੇਣ ਵਾਲਾ) ਨੂੰ ਚਾਹੀਦਾ ਹੈ ਕਿ ਉਹ ਇਕਾਮਤ ਕਹੇ ਮੁਅਜ਼ਨ ਤੋਂ ਬਿਨਾਂ ਦੂਸਰਾ ਵਿਅਕਤੀ ਵੀ ਉਸ ਦੀ ਆਗਿਆ ਨਾਲ ਇਕਾਮਤ ਕਹਿ ਸਕਦਾ ਹੈ। ਇਕਾਮਤ ਦੇ ਸ਼ਬਦ ਇਹ ਹਨ :-

*ਅਲੱਾਹੁ ਅਕਬਰ, ਅਲੱਾਹੁ ਅਕਬਰ* — اَللّٰهُ اَکْبَرُ۔ اَللّٰهُ اَکْبَرُ۔

*ਅਸ਼ਹਾਦੋ ਅੰਨਲਾ ਇਲਾਹਾ ਇਲੱਲੱਾਹੁ* — اَشْهَدُ اَنْ لَّآ اِلٰهَ اِلَّا اللّٰهُ۔

*ਅਸ਼ਹਾਦੋ ਅੰਨਾ ਮੁਹੰਮਦੱਰ ਰਸੂਲੁੱਲਾਹਿ* — اَشْهَدُ اَنَّ مُحَمَّدًا رَّسُوْلُ اللّٰهِ ۔

*ਹੱਯਾ ਅਲਸ ਸਲਾਤ, ਹੱਯਾ ਅਲਲ ਫ਼ਲਾਹ* — حَیَّ عَلَی الصَّلٰوۃِ۔ حَیَّ عَلَی الْفَلَاحِ

*ਕਦ ਕਾਮਾਤਿਸ ਸਲਾਤ, ਕਦ ਕਾਮਾਤਿਸ ਸਲਾਤ.* — قَدْ قَامَتِ الصَّلٰوۃُ۔ قَدْ قَامَتِ الصَّلٰوۃُ

*ਅਲੱਾਹੁ ਅਕਬਰ, ਅਲੱਾਹੁ ਅਕਬਰ* — اَللّٰهُ اَکْبَرُ۔ اَللّٰهُ اَکْبَرُ۔

*ਲਾ ਇਲਾਹਾ ਇੱਲ ਲਲੱਾਹੁ* — لَآ اِلٰهَ اِلَّا اللّٰهُ

ਅਰਥ :- ਅਲੱਾਹ ਸਭ ਤੋਂ ਵੱਡਾ ਹੈ, ਅਲੱਾਹ ਸਭ ਤੋਂ ਵੱਡਾ ਹੈ। ਮੈਂ ਗਵਾਹੀ ਦਿੰਦਾ ਹਾਂ ਕਿ ਅਲੱਾਹ ਤੋਂ ਬਿਨ੍ਹਾਂ ਕੋਈ ਪੂਜਨ ਦੇ ਯੋਗ ਨਹੀਂ। ਹਜ਼ਰਤ ਮੁਹੰਮਦ ਰਸੂਲਲੱਾਹ ਸੱਲਲੱਾਹੋ ਅਲੈ ਵਸਲੱਅਮ ਉਸ ਦੇ ਭੇਜੇ ਹੋਏ ਰਸੂਲ ਹਨ। ਨਮਾਜ਼ ਵੱਲ ਆਓ। ਸਫ਼ਲਤਾ ਲਈ ਆਓ। ਨਮਾਜ਼ ਖੜੀ (ਆਰੰਭ) ਹੈ, ਨਮਾਜ਼ ਖੜੀ ਹੈ। ਅਲੱਾਹ

# ਨਮਾਜ਼ ਪੜ੍ਹਨ ਦਾ ਢੰਗ

ਕਾਅਬੇ ਵੱਲ ਮੂੰਹ ਕਰਕੇ ਖੜ੍ਹੇ ਹੋ ਜਾਓ ਅਤੇ ਨਮਾਜ਼ ਦੀ ਨੀਅਤ ਪੜ੍ਹੋ।



## ਨੀਯੱਤ (ਨਿਸ਼ਚਾ)

ਨੀਯੱਤ ਦਾ ਸੰਬੰਧ ਦਿਲ ਨਾਲ ਹੈ ਇਸ ਲਈ ਦਿਲ ਵਿੱਚ ਇਹ ਨਿਸ਼ਚਾ ਹੋਣਾ ਜ਼ੁਰੂਰੀ ਹੈ ਕਿ ਉਹ ਕਿਹੜੇ ਸਮੇਂ ਦੀ, ਫਰਜ਼, ਸੁੱਨਤ ਜਾਂ ਨਫ਼ਲ ਅਤੇ ਕਿਨ੍ਹੀਂਆਂ ਰਕਅਤਾਂ ਨਮਾਜ਼ ਅਰੰਭ ਕਰਨ ਲੱਗਾ ਹੈ।

ਹਜ਼ਰਤ ਮੁਹੰਮਦ ਰਸੂਲੁੱਲਾਹ ਸਲੱਲਾਹੋ ਅਲੈਹਿ ਵਸੱਲਮ ਦੇ ਸ਼ਬਦਾਂ ਵਿਚ ਇਹ ਨਿਯੱਤ ਪੜ੍ਹਨਾ ਸਾਬਤ ਹੈ :-

إِنِّي وَجَّهْتُ وَجْهِيَ لِلَّذِي
فَطَرَ السَّمٰوٰتِ وَالْأَرْضَ
حَنِيفًا وَّمَا أَنَا مِنَ الْمُشْرِكِينَ۔

*ਇੱਨੀ ਵੱਜਹਤੋ ਵਜਹਿਯਾ ਲਿੱਲਾਜ਼ੀ ਫ਼ਾਤਰਸ ਸ਼ਮਾਵਾਤੇ ਵਲ ਅਰਜ਼ਾ ਹਨੀਫੰਵ ਵਮਾ ਅਨਾ ਮਿਨਲ ਮੁਸ਼ਰੇਕੀਨ ੦*

*ਅਰਥ :- ਮੈਂ ਆਪਣਾ ਸਾਰਾ ਧਿਆਨ ਉਸ ਅਲਾੱਹ ਵੱਲ ਕਰਦਾ ਹਾਂ, ਜਿਸਨੇ ਅਕਾਸ਼ ਤੇ ਧਰਤੀ ਨੂੰ ਬਣਾਇਆ ਹੈ, ਮੈਂ ਝੁਕਣ ਵਾਲਾ ਹਾਂ ਅਤੇ ਮੈਂ ਮੁਸ਼ਰਿਕਾਂ ਵਿੱਚੋਂ ਨਹੀਂ ਹਾਂ।*

ਕੰਨ੍ਹਾਂ ਤੱਕ ਦੋਵੇਂ ਹੱਥ ਉੱਪਰ ਉਠਾਕੇ ਅੱਲਾਹੁ ਅਕਬਰ ਕਹੋ ਅਤੇ ਹੱਥ ਬੱਨ੍ਹ ਲਓ ਇਸ ਪ੍ਰਕਾਰ ਨਮਾਜ਼ ਅਰੰਭ ਹੋ ਜਾਂਦੀ ਹੈ।



## ਹੱਥ ਬੰਨ੍ਹਣ ਦੀ ਵਿਧੀ

ਸੱਜਾ ਹੱਥ ਉੱਪਰ ਹੋਣਾ ਚਾਹੀਦਾ ਹੈ। ਇਸ ਨੂੰ 'ਕਯਾਮ' ਕਹਿੰਦੇ ਹਨ। ਇਸ ਸਮੇਂ 'ਸਨਾ', 'ਤਅੱਵੁਜ਼', 'ਸੂਰਤ ਫ਼ਾਤਿਹਾ' ਅਤੇ 'ਕੁਰਆਨ ਮਜੀਦ' ਦਾ ਕੋਈ ਭਾਗ ਪੜ੍ਹਿਆ ਜਾਂਦਾ ਹੈ।




## ਸਨਾਅ

| | |
|---|---|
| ਸੁਬਹਾਨਾ ਕੱਲਾ ਹੁੰਮਾ ਵਾਬੇਹਮਦੇਕਾ | سُبْحٰنَكَ اللّٰهُمَّ وَبِحَمْدِكَ |
| ਵਾਤਬਾਰਾ ਕਸਮੋਕਾ ਵਾਤਾਆਲਾ | وَتَبَارَكَ اسْمُكَ وَتَعَالٰى |
| ਜੱਦੋਕਾ ਵਲਾ ਇਲਾਹਾ ਗ਼ੈਰੋਕਾ। | جَدُّكَ وَلَآ اِلٰهَ غَيْرُكَ |

ਅਰਥ :- ਹੇ ਅਲਾੱਹ ! ਤੂੰ ਪਾਕ ਹੈ ਅਤੇ ਅਪਣੀ ਉਸਤਤਿ ਵਿੱਚ ਇਕੱਲਾ ਹੈ ਅਤੇ ਬਰਕਤ ਵਾਲਾ ਹੈ ਤੇਰਾ ਨਾਂ ਅਤੇ ਵੱਡੀ ਹੈ ਤੇਰੀ ਸ਼ਾਨ ਅਤੇ ਤੇਰੇ ਤੋਂ ਬਿਨਾ ਕੋਈ ਪੂਜਨ ਯੋਗ ਨਹੀਂ।

## ਤਾਵੁੱਜ਼

| | |
|---|---|
| ਆਊਜ਼ੋ ਬਿੱਲਾਹੇ, ਮਿਨੱਸ਼ ਸ਼ੈਤਾਨਿਰ ਰਜੀਮ | اَعُوْذُ بِاللّٰهِ مِنَ الشَّيْطٰنِ الرَّجِيْمِ |

ਅਰਥ :- ਮੈਂ ਅਲਾੱਹ ਦੀ ਮਦਦ ਨਾਲ ਉਸਦੀ ਪਨ੍ਹਾ ਮੰਗਦਾ ਹਾਂ ਮਰਦੂਦ ਸ਼ੈਤਾਨ ਤੋਂ।

## ਤਸਮੀਯਾ

| | |
|---|---|
| ਬਿਸਮਿੱਲਾ ਹਿੱਰ ਰਹਿਮਾਨਿੱਰ ਰਹੀਮ। | بِسْمِ اللّٰهِ الرَّحْمٰنِ الرَّحِيْمِ |

ਅਰਥ :- ਮੈਂ ਅਲਾੱਹ ਦੇ ਨਾਂ ਨਾਲ ਅਰੰਭ ਕਰਦਾ ਹਾਂ ਜੋ ਬੇਹਦ ਰਹਿਮ ਕਰਨ ਵਾਲਾ ਤੇ ਵਾਰ-ਵਾਰ ਰਹਿਮ ਕਰਨ ਵਾਲਾ ਹੈ।

## ਸੂਰਤ ਫ਼ਾਤਿਹਾ

ਅਲਹਮਦੋ ਲਿੱਲਾਹੇ ਰੱਬਿਲ ਆਲਾਮੀਨ੦ — اَلْحَمْدُ لِلّٰهِ رَبِّ الْعٰلَمِيْنَ

ਅਰ ਰਹਿਮਾਨਿਰ ਰਹੀਮ ੦ — الرَّحْمٰنِ الرَّحِيْمِ

ਮਾਲਿਕੇ ਯੌਮਿੱਦੀਨ ੦ ਇੱਯਾਕਾ ਨਾਬੋਦੋ — مٰلِكِ يَوْمِ الدِّيْنِ

ਵ ਇੱਯਕਾ ਨਸਤਾਈਨ ੦ — اِيَّاكَ نَعْبُدُ وَاِيَّاكَ نَسْتَعِيْنُ

ਇਹਦੇ ਨਸ ਸਿਰਾਤਲ ਮੁਸਤਾਕੀਮਾ ੦ — اِهْدِنَا الصِّرَاطَ الْمُسْتَقِيْمَ

ਸਿਰਾਤਲ ਲਜ਼ੀਨਾ ਅਨ ਅਮਤਾ ਅਲੈਹਿਮ — صِرَاطَ الَّذِيْنَ اَنْعَمْتَ عَلَيْهِمْ

ਗ਼ੈਰਿਲ ਮ.ਗਜ਼ੂਬੇ ਅਲੈਹਿਮ ਵਲੱਜ਼ ਜ਼ਆਲੀਨ ੦ ਆਮੀਨ — غَيْرِ الْمَغْضُوْبِ عَلَيْهِمْ وَلَا الضَّآلِّيْنَ

ਅਰਥ :- ਸਾਰੀਆਂ ਉਸਤਤੀਆਂ (ਤਾਰੀਫ਼ਾਂ) ਅਲੱਾਹ ਲਈ ਹੀ ਹਨ ਜੋ ਸਾਰਿਆਂ ਜਹਾਨਾ ਦਾ ਸਾਜਨਹਾਰ ਤੇ ਪਾਲਣ ਵਾਲਾ ਹੈ। ਅਤਿ ਦਿਆਲੂ ਤੇ ਕਿਰਪਾਲੂ ਹੈ ਅਰਥਾਤ ਬਿਨ੍ਹਾਂ ਮੰਗੇ ਦੇਣ ਵਾਲਾ ਤੇ ਸੱਚੀ ਮਿਹਨਤ ਨੂੰ ਜ਼ਾਇਆ (ਨਸ਼ਟ) ਨਹੀਂ ਕਰਨ ਵਾਲਾ ਹੈ। ਅਤੇ ਦੰਡ-ਫ਼ਲ (ਦੇਣ) ਦੇ ਸਮੇਂ ਦਾ ਮਾਲਕ ਹੈ। (ਹੇ ਅਲੱਾਹ!) ਅਸੀਂ ਤੇਰੀ ਹੀ ਬੰਦਗੀ ਕਰਦੇ ਹਾਂ ਅਤੇ ਤੇਰੀ ਹੀ ਮਦਦ ਚਾਹੁੰਦੇ ਹਾਂ। ਤੂੰ ਸਾਨੂੰ ਸਿੱਧੇ ਮਾਰਗ ਵੱਲ ਲਾਈ ਰੱਖ। ਉਹਨਾ ਲੋਕਾਂ ਦੇ ਮਾਰਗ ਵਲ, ਜੋ ਤੇਰੀ ਕਿਰਪਾ ਦੇ ਪਾਤਰ ਬਣੇ, ਨਾ ਉਨ੍ਹਾਂ ਦੇ ਜਿਨ੍ਹਾਂ ਉਪਰ ਤੇਰੀ ਕਰੋਪੀ ਹੋਈ ਅਤੇ ਨਾ ਉਨ੍ਹਾਂ ਦੇ ਜੋ ਕੁਮਾਰਗ ਵਲ ਲਗ ਗਏ। ਕਬੂਲ ਕਰ।

ਇਸ ਤੋਂ ਬਾਦ ਕੁਰਆਨ ਸ਼ਰੀਫ਼ ਦੀ ਕੋਈ ਹੋਰ ਸੂਰਤ ਪੜ੍ਹੋ, ਜਿਵੇਂ :-

## ਸੂਰਤ ਇਖ਼ਲਾਸ

ਕੁਲ ਹੋ ਵੱਲਾਹੋ ਅਹਦ ੦
ਅਲੱਾਹੁਸ ਸਮਦ ੦ — قُلْ هُوَ اللّٰهُ اَحَدٌ ٥ اَللّٰهُ الصَّمَدُ ٥

ਲਮ ਯਾਲਿਦ ਵਲਮ ਯੂਲਦ ੦ — لَمْ يَلِدْ ٥ وَلَمْ يُوْلَدْ ٥

ਵਲਮ ਯਾਕੁਲ ਲਹੂ ਕੁ.ਫੁਵਨ ਅਹਦ ੦ — وَلَمْ يَكُنْ لَّهٗ كُفُوًا اَحَدٌ ٥

ਅਰਥ :- ਤੂੰ ਕਹਿ (ਕਹਿ ਕਿ ਇਸ ਪਾਸੇ ਧਿਆਨ ਦੁਆਇਆ ਗਿਆ ਹੈ ਕਿ ਤੂੰ ਸਾਡੀ ਸਿੱਖਿਆ ਆਪਣੇ ਪਾਸ ਸੀਮਿਤ ਨ ਰੱਖ ਦੂਜਿਆਂ ਤੱਕ ਵੀ ਪਹੁਚਾਂਦੇ ਰਹੋ) ਕਿ ਅਸਲ ਵਿੱਚ ਅਲੱਾਹ ਆਪਣੇ ਆਪ ਵਿੱਚ ਇੱਕੋ-ਇਕ ਹੈ। ਅਲੱਾਹ ਉਹ ਹੈ, ਜਿਸਦੇ ਸਾਰੇ ਹੀ ਮੁਹਤਾਜ ਹਨ (ਅਤੇ ਉਹ ਆਪ ਕਿਸੇ ਦਾ ਮੁਹਤਾਜ ਨਹੀਂ ਹੈ) ਨਾ ਉਸਨੇ ਕਿਸੇ ਨੂੰ ਜਣਿਆ ਹੈ ਤੇ ਨਾ ਉਹ

*ਆਪ ਜਣਿਆ ਗਿਆ ਹੈ। ਅਤੇ (ਉਸ ਦੀਆਂ ਸਿਫ਼ਤਾਂ ਤੇ ਗੁਣਾ ਵਿੱਚ) ਉਸ ਦਾ ਕੋਈ ਭਾਈਵਾਲ ਨਹੀਂ ਹੈ।*

## ਜਾਂ

ਕੁਰਆਨ ਸ਼ਰੀਫ਼ ਵਿੱਚੋਂ ਕੁਝ ਆਇਤਾਂ ਪੜ੍ਹੋ।

## ਰੁਕੂਅ
## (ਰੁਕੂਅ ਵਿੱਚ ਝੁਕਣ ਦਾ ਢੰਗ)




ਗੋਡੇ ਸਿੱਧੇ ਹੋਣ ਮੁੜੇ ਨ ਹੋਣ ਇਸ ਅਵਸਥਾ ਵਿੱਚ ਤਿੰਨ ਵਾਰ ਪੜ੍ਹੋ:-

*ਸੁਬਹਾਨਾ ਰੱਬਿ ਯਲ ਅਜ਼ੀਮ* سُبْحَانَ رَبِّيَ الْعَظِيْمِ

*ਅਰਥ:- ਪਾਕ ਹੈ ਮੇਰਾ ਰੱਬ ਜੋ ਵੱਡੀ ਮਹਾਨਤਾ ਵਾਲਾ ਹੈ।*

ਫ਼ਿਰ:-

*ਸਮਿਅੱਲਾ ਹੁਲਿਮਨ ਹਮਿਦਹ* سَمِعَ اللّٰهُ لِمَنْ حَمِدَهٗ

*ਅਰਥ:- ਅੱਲਾਹ ਉਸਦੀ ਸੁਣਦਾ ਹੈ ਜੋ ਉਸਦੀ ਸਿਫ਼ਤ ਸਲਾਹ ਕਰਦਾ ਹੈ।*

ਕਹਿੰਦੇ ਹੋਏ ਸਿੱਧਾ ਖੜੇ ਹੋ ਜਾਓ। ਅਤੇ ਇਹ ਦੁਆ ਪੜ੍ਹੋ :-

## ਕਯਾਮ

ਰਬੱਨਾ ਵ ਲਕਲ ਹਮਦ ਹਮਦਨ — رَبَّنَا وَلَكَ الْحَمْدُ حَمْدًا

ਕਸੀਰਨ ਤਯੱਬਨ ਮੁਬਾਰਾਕਨ ਫੀਹੇ — كَثِيرًا طَيِّبًا مُبَارَكًا فِيهِ۔

ਅਰਥ:- ਹੇ ਸਾਡੇ ਰੱਬ ! ਸਾਰੀਆਂ ਸਿਫ਼ਤਾਂ ਤੇਰੇ ਲਈ ਹਨ, ਬਹੁਤ ਜ਼ਿਆਦਾ ਤਾਰੀਫ਼ ਜਿਹੜੀ ਪਾਕ ਤੇ ਬਰਕਤਾਂ ਭਰਪੂਰ ਹੋਵੇ ।




ਅਲੱਾਹੁ ਅਕਬਰ ਕਹਿਕੇ ਸਜਦੇ ਵਿੱਚ ਜਾਓ ਅਤੇ

## ਸਜਦਾ



ਸੱਜਦੇ ਵਿੱਚ ਤਿੰਨ ਵਾਰ ਪੜ੍ਹੋ:-

***ਸੁਬਾਹਾਨਾ ਰੱਬੀ ਯਲ ਆਲਾ*** سُبْحَانَ رَبِّيَ الْأَعْلٰى

*ਅਰਥ:- ਪਾਕ ਹੈ ਮੇਰਾ ਰੱਬ ਜੋ ਵੱਡੀ ਸ਼ਾਨ ਵਾਲਾ ਹੈ।*

ਫਿਰ:-

***ਅਲਾੱਹੁ ਅਕਬਰ*** اَللّٰهُ اَكْبَرُ

*ਅਰਥ:- ਅੱਲਾਹ ਬਹੁਤ ਵੱਡਾ ਹੈ।*

ਕਹਿ ਕੇ ਬੈਠ ਜਾਓ।



ਕਾਅਦਾ (ਬੈਠਨ ਦੀ ਹਾਲਤ)

## ਦੋ ਸਜਦਿਆਂ ਵਿੱਚ ਦੀ ਦੁਆ

***ਅਲਾੱਹੁੰਮਾ ਮਗ਼ਫ਼ਿਰਲੀ ਵਰ ਹਮਨੀ ਵਾਹਦਿਨੀ ਵ ਆਫ਼ਿਨੀ ਵਰ ਫ਼ਾਨੀ ਵਜ ਬੁਰਨੀ ਵਰਜ਼ੁਕਨੀ।***

اَللّٰهُمَّ اغْفِرْلِيْ وَارْحَمْنِيْ وَاهْدِنِيْ وَعَافِنِيْ وَارْفَعْنِيْ وَاجْبُرْنِيْ وَارْزُقْنِيْ

*ਅਰਥ :- ਹੇ ਅਲਾੱਹ! ਬਖ਼ਸ਼ ਮੈਨੂੰ ਅਤੇ ਰਹਿਮ ਕਰ ਮੇਰੇ ਉੱਪਰ ਅਤੇ ਮੇਰੀ ਹਦਾਇਤ ਕਰ ਅਤੇ ਆਫ਼ੀਅਤ (ਸ਼ਾਂਤੀ ਤੇ ਕੁਸ਼ਲਤਾ) ਦੇ ਮੈਨੂੰ ਅਤੇ ਉੱਚਾ ਦਰਜਾ ਕਰ ਮੇਰਾ ਅਤੇ ਮੇਰੀ ਦੁਰੁਸਤੀ ਕਰ ਅਤੇ ਮੈਨੂੰ ਰਿਜ਼ਕ (ਰੋਜ਼ੀ-ਰੋਟੀ) ਅਤਾ ਕਰ।)*

ਫਿਰ ਅਲੱਾਹੁ ਅਕਬਰ ਕਹਿੰਦੇ ਹੋਏ ਦੂਸਰੇ ਸਜਦੇ ਲਈ ਚਲਿਆ ਜਾਏ। ਅਤੇ ਜਿਵੇਂ ਪਹਿਲਾਂ ਸਜਦਾ ਕੀਤਾ ਸੀ ਉਸੇ ਤਰ੍ਹਾਂ ਸਜਦਾ ਕਰੇ ਅਤੇ ਉਹੋ ਸੁਬਾਹਾਨ੍ਹਾ ਰੱਬੀ ਯਲ ਆਲਾ ਤਿੰਨ ਵਾਰ ਪੜ੍ਹੋ।

سُبْحَانَ رَبِّيَ الْاَعْلٰى

ਇਸ ਮਗਰੋਂ ਅੱਲਾਹੁ ਅਕਬਰ ਕਹਿੰਦੇ ਹੋਏ ਦੂਸਰੀ ਰਕਅਤ ਲਈ ਖੜੇ ਹੋ ਜਾਓ ਅਤੇ ਪਹਿਲੀ ਰਕਅਤ ਵਾਂਗ ਦੁਹਰਾਈ ਕਰੋ।



ਦੂਸਰੀ ਰਕਅਤ ਦੇ ਦੂਸਰੇ ਸੱਜਦੇ ਮਗਰੋਂ ਅੱਲਾਹੁ ਅਕਬਰ ਕਹਿ ਕੇ ਬੈਠ ਜਾਓ ਅਤੇ ਪੜ੍ਹੋ :-

## ਤਸ਼ੱਹੁਦ

ਅਤਾੱਹ ਯਾਤੋ ਲਿੱਲਾਹੇ ਵਸੱਲਾਵਾਤੋ
ਵਤੱਯੋਬਾਤੋ ਅਸੱਲਾਮੋ ਅਲੈਕਾ
ਅੱਯੋਹਨ ਨਬੀੱਯੋ ਵ ਰਹਿਮਾਤੁਲਾੱਹੇ
ਵ ਬਾਰਾਕਾਤੁਹੂ । ਅਸੱਲਾਮੋ
ਅਲੈਨਾ ਵ ਅਲਾ ਇਬਾਦਿੱਲਾਹਿਸ
ਸਾਲੇਹੀਨ । ਅਸ਼ਹਾਦੋ ਅਨ
ਲਾਇਲਾਹਾ ਇਲ ਲੱਲਾਹੋ ਵ ਅਸ਼ਹਾਦੋ
ਅੱਨਾ ਮੁਹੰਮਦਨ ਅਬਦੋਹੂ ਵ ਰਸੂਲੋਹੂ

اَلتَّحِيَّاتُ لِلّٰهِ وَالصَّلَوٰتُ وَالطَّيِّبَاتُ
اَلسَّلَامُ عَلَيْكَ اَيُّهَا النَّبِيُّ
وَرَحْمَةُ اللّٰهِ وَبَرَكَاتُهٗ اَلسَّلَامُ
عَلَيْنَا وَعَلٰى عِبَادِ اللّٰهِ الصّٰلِحِيْنَ ط
اَشْهَدُ اَنْ لَّا اِلٰهَ اِلَّا اللّٰهُ وَاَشْهَدُ
اَنَّ مُحَمَّدًا عَبْدُهٗ وَرَسُوْلُهٗ ط

*ਅਰਥ :- ਹਰ ਪ੍ਰਕਾਰ ਦੇ ਤੁਹਫ਼ੇ ਅਲਾੱਹ ਲਈ ਹੀ ਹਨ ਅਤੇ ਨਮਾਜ਼ਾਂ, ਅਤੇ ਚੰਗੇ ਕਰਮ ਵੀ । ਹੇ ਨਬੀ ! ਤੇਰੇ ਉੱਪਰ ਸਲਾਮਤੀ ਹੋਵੇ ਅਤੇ ਰਹਿਮਤਾਂ ਦੇ ਬਰਕਤਾਂ ਹੋਣ । ਸਲਾਮਤੀ ਹੋਵੇ ਸਾਡੇ ਉੱਪਰ ਅਤੇ ਅਲਾੱਹ ਦੇ ਨੇਕ ਬੰਦਿਆਂ ਉੱਪਰ ਵੀ । ਮੈਂ ਸਾਖੀ (ਗਵਾਹੀ) ਭਰਦਾਂ ਹਾਂ ਕਿ ਮੁਹੰਮਦ (ਸੱਲਲੱਲਾਹੋ ਅਲੈਹਿ ਵ ਸੱਲਅਮ) ਉਸ ਦੇ ਬੰਦੇ ਅਤੇ ਉਸਦੇ ਰਸੂਲ ਹਨ ।*

ਜਦ ਅਸ਼ਹਾਦੋ ਅਨ ਲਾਇਲਾਹਾ ਇਲ ਲੱਲਾਹੋ

ਉੱਪਰ ਪਹੁੰਚੇ ਤਾਂ ਆਪਣੇ ਸੱਜੇ ਹੱਥ ਦੀ ਸ਼ਹਾਦਤ (ਤਰਜਨੀ) ਦੀ ਉਂਗਲੀ ਉਠਾਏ । ਤਸ਼ੱਹੁਦ ਮਗਰੋਂ ਦੁਰੂਦ ਸ਼ਰੀਫ਼ ਪੜ੍ਹੇ :-




## ਦੁਰੂਦ ਸ਼ਰੀਫ਼

ਅਲਾੱਹੁੰਮਾ ਸੱਲੇ ਅਲਾ ਮੁਹੰਮਾਦਿਨ
ਵ ਅਲਾ ਆਲੇ ਮੁਹੰਮਾਦਿਨ
ਕਮਾ ਸੱਲੈਤਾ ਅਲਾ ਇਬਰਾਹੀਮਾ
ਵ ਅਲਾ ਆਲੇ ਇਬਰਾਹੀਮਾ
ਇੰਨਾਕਾ ਹਮੀਦੁੰਮਜੀਦ ।

اَللّٰهُمَّ صَلِّ عَلٰى مُحَمَّدٍ وَّعَلٰى
اٰلِ مُحَمَّدٍ كَمَا صَلَّيْتَ عَلٰى اِبْرَاهِيْمَ
وَعَلٰى اٰلِ اِبْرَاهِيْمَ
اِنَّكَ حَمِيْدٌ مَّجِيْدٌ ط

| | |
|---|---|
| ਅਲੱਹੁੰਮਾ ਬਾਰਿਕ ਅਲਾ ਮੁਹੰਮਾਦਿਨ | اَللّٰهُمَّ بَارِكْ عَلٰى مُحَمَّدٍ |
| ਵ ਅਲਾ ਆਲੇ ਮੁਹੰਮਾਦਿਨ | وَّعَلٰى اٰلِ مُحَمَّدٍ |
| ਕਮਾ ਬਾਰਕਤਾ ਅਲਾ ਇਬਰਾਹੀਮਾ | كَمَا بَارَكْتَ عَلٰى اِبْرَاهِيْمَ |
| ਵ ਅਲਾ ਆਲੇ ਇਬਰਾਹੀਮਾ | وَعَلٰى اٰلِ اِبْرَاهِيْمَ |
| ਇੰਨਾਕਾ ਹਮੀਦੁੰਮਜੀਦ । | اِنَّكَ حَمِيْدٌ مَّجِيْدٌ ط |

ਅਰਥ :- ਹੇ ਅਲੱਾਹ ! ਤੂੰ ਆਪਣੀ ਰਹਿਮਤ ਨਾਜ਼ਿਲ ਕਰ ਮੁੰਹਮਦ (ਸਲੱਲਾਹੋ ਅਲੈਹਿ ਵ ਸੱਲਅਮ) ਉਪਰ ਅਤੇ ਉਸ ਦੀ ਆਲ (ਕੌਮ) ਉਪਰ, ਜਿਵੇਂ ਕਿ ਤੂੰ ਰਹਿਮਤ ਨਾਜ਼ਿਲ ਕੀਤੀ ਇਬਰਾਹੀਮ (ਅਲੈਹਿਸੱਲਾਮ) ਉੱਪਰ ਅਤੇ ਇਬਰਾਹੀਮ (ਅਲੈਹਿੱਸਲਾਮ) ਦੀ ਆਲ (ਕੌਮ) ਉੱਪਰ, ਭਾਵੇਂ ਤੂੰ ਵੱਡੀ ਵੱਡਿਆਈ ਵਾਲਾ ਤੇ ਬੁਜ਼ਰਗ ਹੈ ।

ਫਿਰ ਇਸ ਤੋਂ ਮਗਰੋਂ ਦੁਆਵਾਂ ਪੜ੍ਹੀਆਂ ਜਾਂਦੀਆਂ ਹਨ । ਕੁਝ ਦੁਆਵਾਂ ਇੱਥੇ ਲਿਖੀਆਂ ਜਾਂਦੀਆਂ ਹਨ ।

## ਦੁਆਵਾਂ

| | |
|---|---|
| ਰੱਬਾਨਾ ਆਤੇਨਾ ਫਿੱਦੁਨੀਆਂ | رَبَّنَا اٰتِنَا فِى الدُّنْيَا |
| ਹਾਸਾਨਾਤੰਵੇ ਵ ਫ਼ਿਲ ਆਖ਼ਿਰਾਤੇ | حَسَنَةً وَّفِى الْاٰخِرَةِ |
| ਹਾਸਾਨਾਤਨ ਵਾਕਿਨਾ ਅਜ਼ਾਬੰਨਾਰ । | حَسَنَةً وَّقِنَا عَذَابَ النَّارِ ط |

ਅਰਥ :- ਹੇ ਸਾਡੇ ਰੱਬ ! ਦੇ ਸਾਨੂੰ ਦੁਨੀਆਂ ਵਿੱਚ ਨੇਕੀ ਅਤੇ ਆਖ਼ਰਤ ਵਿੱਚ ਨੇਕੀ ਅਤੇ ਬਚਾ ਸਾਨੂੰ ਅੱਗ ਦੇ ਅਜ਼ਾਬ ਤੋਂ ।

| | |
|---|---|
| ਰੱਬਿੱਜਅੱਲਨੀ ਮੁਕੀਮੱਸਲਾਤੇ | رَبِّ اجْعَلْنِىْ مُقِيْمَ الصَّلٰوةِ |
| ਵਮਿਨ ਜ਼ੁਰੱਯਾਤੀ ਰੱਬਾਨਾ ਵ | وَمِنْ ذُرِّيَّتِىْ رَبَّنَا وَ |
| ਤਕੱਬਲ ਦੁਆ, ਰੱਬਾਨਗ਼ਫ਼ਿਰਲੀ | تَقَبَّلْ دُعَآءِ - رَبَّنَا اغْفِرْلِىْ |
| ਵਾਲੇ ਵਾਲੇਦੱਯਾ ਵਲਿਲ ਮੋਮਿਨੀਨਾ | وَلِوَالِدَىَّ وَلِلْمُؤْمِنِيْنَ |
| ਯੌਮਾ ਯਕੂਮੁਲ ਹਿਸਾਬ । | يَوْمَ يَقُوْمُ الْحِسَابُ ط |

ਅਰਥ :- ਹੇ ਅਲੱਾਹ ! ਮੈਨੂੰ ਨਮਾਜ਼ ਕਾਇਮ ਕਰਨ ਵਾਲਾ ਬਣਾ ਅਤੇ ਮੇਰੀ ਸੰਤਾਨ ਨੂੰ ਵੀ । ਹੇ ਸਾਡੇ ਅਲੱਾਹ ! ਕਬੂਲ ਕਰ ਸਾਡੀ ਦੁਆ । ਹੇ ਸਾਡੇ ਰੱਬ ! ਬਖ਼ਸ਼ ਦੇ ਮੈਨੂੰ ਅਤੇ ਮਾਪਿਆਂ ਨੂੰ ਅਤੇ ਸਾਰੇ ਮੋਮਨਾ ਨੂੰ ਉਸ ਦਿਨ ਲਈ ਜਿਸ ਦਿਨ ਹਿਸਾਬ ਕਾਇਮ ਹੋਵੇਗਾ ।

ਪੜ੍ਹੋ । ਇਸ ਤੋਂ ਬਾਦ ਸੱਜੇ ਪਾਸੇ ਮੂੰਹ ਫੇਰ ਕੇ ਕਹੋ :

| | |
|---|---|
| ਅਸੱਲਾਮੋ ਅਲੈਕੁਮ ਵ ਰਹਿਮਤੁਲਾਹੇ | اَلسَّلَامُ عَلَيْكُمْ وَرَحْمَةُ اللّٰهِ |

ਅਰਥ :- ਸਲਾਮਤੀ ਹੋਏ ਤੁਹਾਡੇ 'ਤੇ ਅਤੇ ਅਲੱਾਹ ਦੀ ਰਹਿਮਤ ਹੋਵੇ ।

ਫਿਰ ਖੱਬੇ ਪਾਸੇ ਮੂੰਹ ਕਰਕੇ ਕਹੋ :

***ਅਸੱਲਾਮੋ ਅਲੈਕੁਮ ਵ ਰਹਿਮਤੁਲਾਹੇ*** اَلسَّلَامُ عَلَيْكُمْ وَرَحْمَةُ اللهِ



ਇਸ ਪ੍ਰਕਾਰ ਨਮਾਜ਼ ਪਹਿਲੀ ਤਕਬੀਰ ਤਹਰੀਮਾ ਅਰਥਾਤ 'ਅਲਾਹੁ ਅਕਬਰ' ਤੋਂ ਸ਼ੁਰੂ ਹੁੰਦੀ ਹੈ ਅਤੇ ਅਲੱਾਹ ਪਰ ਹੀ ਖ਼ਤਮ ਹੋ ਜਾਂਦੀ ਹੈ।

ਪਰ ਜੇਕਰ ਫ਼ਰਜ਼ ਨਮਾਜ਼ ਦੀਆਂ ਤਿੰਨ ਜਾਂ ਚਾਰ ਰਕਾਅਤਾਂ ਪੜ੍ਹਨੀਆਂ ਹੋਣ ਤਾਂ ਤਸ਼ੱਹੁਦ ਪੜ੍ਹਕੇ ਉਠ ਖੜਾ ਹੋਵੇ। ਫਿਰ ਉਨ੍ਹਾਂ ਰਕਾਅਤਾਂ ਵਿੱਚ ਕੇਵਲ ਸੂਰਤ ਫ਼ਾਤਿਹਾ ਪੜ੍ਹੋ। ਪਰ ਵਿਤਰ ਅਤੇ ਸੁੰਨਤਾਂ ਦੀ ਤੀਸਰੀ ਚੌਥੀ ਰਕਅਤ ਵਿੱਚ ਫ਼ਾਤਿਹਾ ਦੇ ਮਗਰੋਂ ਇਕ ਸੂਰਤ ਜਾਂ ਕੁਝ ਕੁਰਆਨ ਦੀਆਂ ਆਇਤਾਂ ਪੜ੍ਹਨੀਆਂ ਚਾਹੀਦੀਆਂ ਹਨ। ਰਕੂਅ ਤੇ ਸਜਦਾ ਉਸੇ ਪ੍ਰਕਾਰ ਕਰੋ ਅਤੇ ਤਸ਼ੱਹੁਦ, ਦੁਰੂਦ ਤੇ ਹੋਰ ਦੁਆਵਾਂ ਪੜ੍ਹਕੇ ਨਮਾਜ਼ ਖ਼ਤਮ ਕਰੋ।

ਫ਼ਰਜ਼ ਨਮਾਜ਼ ਦੇ ਬਾਦ ਇਹ ਦੁਆ ਅਤੇ ਤਸਬੀਹ ਪੜ੍ਹੋ :-

***ਅਲੱਾਹ ਹੁੰਮਾ ਅੰਤੱਸ ਸਲਾਮੋ ਵਮਿਨਕਸ*** اَللّٰهُمَّ اَنْتَ السَّلَامُ وَمِنْكَ

***ਸਲਾਮੋ ਵ ਇਲੈਕਾ ਯਰਜਿਉਸੱਲਾਮੋ*** السَّلَامُ وَاِلَيْكَ يَرْجِعُ السَّلَامُ

***ਤਬਾਰਕਤਾ ਰੱਬਾਨਾ ਵਾਤਾ ਆਲੈਤਾ*** تَبَارَكْتَ رَبَّنَا وَتَعَالَيْتَ

***ਯਾਜ਼ਲਜਲਾਲੇ ਵਲ ਇਕਰਾਮ*** يَاذَا الْجَلَالِ وَالْاِكْرَامِ

*ਅਰਥ :- ਹੇ ਅਲੱਾਹ ਤੂੰ ਸਲਾਮ (ਹਮੇਸ਼ਾ ਕਾਇਮ ਰਹਿਣ ਵਾਲਾ) ਹੈ ਅਤੇ ਤੇਥੋਂ ਹੀ ਸਲਾਮਤੀ ਹੈ ਤੇਰੇ ਵਲ ਹੀ ਪਰਤਨਾ ਹੈ। ਬਰਕਤਾਂ ਵਾਲਾ ਹੈ ਤੂੰ; ਹੇ ਸਾਡੇ ਰੱਬ ! ਤੂੰ ਬਹੁਤ ਬਰਕਤਾਂ ਵਾਲਾ ਹੈ, ਹੇ ! ਜਲਾਲ ਤੇ ਕਰਾਮਾਤਾਂ ਵਾਲੇ ਰੱਬ।*

***ਸੁੱਬਹਾਨੱਲਾਹੇ (33 ਵਾਰ)*** سُبْحَانَ اللهِ ۳۳ بار۔

*ਅਰਥ :- ਪਾਕ ਹੈ ਅਲੱਾਹ।*

***ਅਲਹਮਦੋਲਿੱਲਾਹੇ (33 ਵਾਰ)*** اَلْحَمْدُ لِلّٰهِ ۳۳ بار۔

*ਅਰਥ :- ਹਰ ਪ੍ਰਕਾਰ ਦੀ ਉਸਤਤਿ ਅਲੱਾਹ ਲਈ ਹੈ।*

***ਅਲੱਾਹੁ ਅਕਬਰ (34 ਵਾਰ)*** اَللّٰهُ اَكْبَرُ ۳۴ بار۔

*ਅਰਥ :- ਅਲੱਾਹ ਸਭ ਤੋਂ ਵੱਡਾ ਹੈ।*

# ਵਿਤਰ

ਵਿਤਰ ਦੀਆਂ ਤਿੰਨ ਰਕਅਤਾਂ ਹਨ। ਬੇਸ਼ਕ ਇਕੱਠੀਆਂ ਪੜ੍ਹੋ ਜਾਂ ਦੋ ਰਕਅਤਾ ਪੜ੍ਹਕੇ ਸਲਾਮ ਫ਼ੇਰਕੇ ਤੀਸਰੀ ਰਕਅਤ ਵੱਖਰੀ ਪੜ੍ਹ ਲਓ। ਵਿਤਰ ਦੀ ਤੀਸਰੀ ਰਕਅਤ ਵਿੱਚ ਰਕੂਅ ਕਰਨ ਤੋਂ ਪਹਿਲਾਂ ਜਾਂ ਰਕੂਅ ਕਰਨ ਦੇ ਮਗਰੋਂ ਸਿੱਧਾ ਖੜੇ ਹੋ ਕੇ ਇਹ ਦੁਆ ਕਨੂਤ ਪੜ੍ਹੋ :-

| | |
|---|---|
| *ਅੱਲਾਹੁੰਮਾ ਇੱਨਾ ਨਸਤਾਈਨੋਕਾ* | اَللّٰهُمَّ اِنَّا نَسْتَعِيْنُكَ |
| *ਵ ਨਸਤ.ਗਫਿਰੋਕਾ ਵ ਨੋ ਮਿਨੋ ਬਿਕਾ* | وَنَسْتَغْفِرُكَ وَنُؤْمِنُ بِكَ |
| *ਵ ਨਾਤਾ ਵੱਕਾਲੋ ਅਲੈਕਾ ਵ* | وَنَتَوَكَّلُ عَلَيْكَ |
| *ਨੁਸਨੀ ਅਲੈਕਲ .ਖੈਰਾ* | وَنُثْنِىْ عَلَيْكَ الْخَيْرَ |
| *ਵ ਨਸ਼ਕੋਰੋਕਾ ਵਲਾ ਨਕ.ਫੋਰੋਕਾ* | وَنَشْكُرُكَ وَلَا نَكْفُرُكَ |
| *ਵ ਨ.ਖਲਾਓ ਵ ਨਤਰੋਕੋ ਮੰਨ* | وَنَخْلَعُ وَنَتْرُكُ |
| *ਯ.ਫਜੋਰੋਕਾ। ਅੱਲਾਹੁੰਮਾ ਇੱਯਾਕਾ* | مَنْ يَّفْجُرُكَ ط اَللّٰهُمَّ اِيَّاكَ |
| *ਨਾਅਬੋਦੋ ਵ ਲਾਕਾ ਨੁਸੱਲੀ ਵ* | نَعْبُدُ وَلَكَ نُصَلِّىْ |
| *ਨਸਜੋਦੋ ਵ ਇਲੈਕਾ ਨੁਸਆ ਵ* | وَنَسْجُدُ وَاِلَيْكَ نَسْعٰى وَ |
| *ਨਹਫ਼ਿਦੋ ਵ ਨਰਜੂ ਰਹਿਮਾਤਾਕਾ* | نَحْفِدُ وَنَرْجُوْ رَحْمَتَكَ |
| *ਵ ਨ.ਖਸ਼ਾ ਅਜ਼ਾਬਾਕਾ ਇੱਨਾ* | وَنَخْشٰى عَذَابَكَ اِنَّ |
| *ਅਜ਼ਾਬਾਕਾ ਬਿਲ ਕੁੱ.ਫਾਰੇ ਮੁਲਹਿਕ* | عَذَابَكَ بِالْكُفَّارِ مُلْحِقٌ ط |

*ਅਰਥ :-* *ਹੇ ਅਲੱਹ ਅਸੀਂ ਮਦਦ ਮੰਗਦੇ ਹਾਂ ਤੈਥੋਂ ਅਤੇ ਅਸੀਂ ਬਖਸ਼ਿਸ਼ ਦੇ ਜਾਚਕ ਹਾਂ ਤੈਥੋਂ ਅਤੇ ਅਸੀਂ ਈਮਾਨ (ਵਿਸ਼ਵਾਸ) ਰਖਦੇ ਹਾਂ ਤੇਰੇ ਉਪਰ ਅਤੇ ਅਸੀਂ ਭਰੋਸਾ ਰਖਦੇ ਹਾਂ ਤੇਰੇ ਉਪਰ ਅਸੀਂ ਤਾਰੀ.ਫ (ਉਸਤਤਿ) ਕਰਦੇ ਹਾਂ ਤੇਰੀ ਚੰਗੀ। ਅਤੇ ਅਸੀਂ ਸ਼ੁਕਰ (ਧੰਨਵਾਦ) ਕਰਦੇ ਹਾਂ ਤੇਰਾ। ਅਤੇ ਨਾਸ਼ੁਕਰੀ ਨਹੀਂ ਕਰਦੇ ਤੇਰੀ। ਅਤੇ ਵੱਖ ਹੁੰਦੇ ਤੇ ਛਡਦੇ ਹਾਂ ਉਸਨੂੰ ਜੋ ਨਾ.ਫਰਮਾਨੀ (ਅਵਗਿਆਕਾਰੀ) ਕਰੇ ਤੇਰੀ। ਹੇ ਅਲੱਹ ਅਸੀਂ .ਖਾਲਸ (ਨਿਰੋਲ) ਤੇਰੀ ਹੀ ਭਗਤੀ ਕਰਦੇ ਹਾਂ ਅਤੇ ਤੇਰੇ ਲਈ ਹੀ ਨਮਾਜ਼ ਪੜ੍ਹਦੇ ਹਾਂ ਅਤੇ ਸਜਦੇ ਕਰਦੇ ਹਾਂ ਅਤੇ ਤੇਰੇ ਵਲ ਹੀ ਦੌੜਦੇ ਹਾਂ ਅਤੇ ਤੇਰੇ ਹਜ਼ੂਰ ਹੀ ਖੜ੍ਹੇ ਹੁੰਦੇ ਹਾਂ ਅਤੇ ਅਸੀਂ ਆਸ ਰਖਦੇ ਹਾਂ ਤੇਰੀ ਹੀ ਰਹਿਮਤ ਦੀ ਅਤੇ ਡਰਦੇ ਹਾਂ ਤੇਰੇ ਅਜ਼ਾਬ ਤੋਂ। ਬੇਸ਼ਕ ਤੇਰਾ ਅਜ਼ਾਬ ਕਾ.ਫਰਾਂ ਨੂੰ ਪਹੁੰਚਣ ਵਾਲਾ ਹੈ।*

## ਦੂਸਰੀ ਦੁਆ ਕਨੂਤ

| | |
|---|---|
| *ਅਲੱਹੁਮ ਮਹਦਿਨੀ .ਫੀਮਨ ਹਦੈਤਾ* | اَللّٰهُمَّ اهْدِنِىْ فِيْمَنْ هَدَيْتَ |

| | |
|---|---|
| ਵ ਆਫ਼ੇਨੀ ਫ਼ੀਮਨ ਆਫ਼ੈਤਾ | وَعَافِنِيْ فِيْمَنْ عَافَيْتَ |
| ਵ ਤਵਲਾੱਨੀ ਫ਼ੀਮਨ ਤਵੱਲੈਤਾ | وَتَوَلَّنِيْ فِيْمَنْ تَوَلَّيْتَ |
| ਵ ਬਾਰਿਕ ਲੀ ਫੀਮਾ ਆਤੈਤਾ | وَبَارِكْ لِيْ فِيْمَآ اَعْطَيْتَ |
| ਵਾਕਿਨੀ ਸ਼ੱਰਾਮਾ ਕਜ਼ੈਤਾ ਫ਼ਾਇੱਨਾਕਾ | وَقِنِيْ شَرَّمَا قَضَيْتَ فَاِنَّكَ |
| ਤਕਜ਼ੀ ਵਲਾ ਯੁਕਜ਼ਾ ਅਲੈਕਾ | تَقْضِيْ وَلَا يُقْضٰى عَلَيْكَ ۔ |
| ਇਨੱਹੂ ਲਾ ਯਜ਼ਿੱਲੋ ਮੰਵਾਲੈਤਾ । | اِنَّهٗ لَايَذِلُّ مَنْ وَّالَيْتَ ۔ |
| ਵ ਇੱਨਾਹੂ ਲਾ ਯਾਇੱਜ਼ੋ ਮੰਨ ਆਦੈਤ | وَاِنَّهٗ لَايَعِزُّ مَنْ عَادَيْتَ ۔ |
| ਤਬਾਰਕਤਾ ਰੱਬਾਨਾ ਵਾਤਾ ਆਲੈਤ | تَبَارَكْتَ رَبَّنَا وَتَعَالَيْتَ |
| ਵ ਸਲੱਲੱਹੋ ਅਲਾ ਖ਼ੈਰੇ ਖਲਕੇਹੀ | وَصَلَّى اللّٰهُ عَلٰى خَيْرِ خَلْقِهٖ |
| ਮੁਹੰਮਦਿਨੰਵ ਵਾ ਆਲੇਹੀ ਵ | مُحَمَّدٍ وَّاٰلِهٖ وَ |
| ਅਸਹਾਬੇਹੀ ਅਜਮਾਈਨ । | اَصْحَابِهٖ اَجْمَعِيْنَ |

*ਅਰਥ :- ਹੇ ਅਲਾੱਹ ! ਹਦਾਇਤ ਬਖ਼ਸ਼ ਮੈਨੂੰ ਉਸ ਦੇ ਨਾਲ ਜਿਸ ਨੂੰ ਤੂੰ ਹਦਾਇਤ ਬਖ਼ਸ਼ ਦਿੱਤੀ । ਅਤੇ ਆਫੀਅਤ (ਸ਼ਾਂਤੀ, ਕੁਸ਼ਲਤਾ) ਬਖ਼ਸ਼ ਮੈਨੂੰ ਉਸਦੇ ਨਾਲ ਜਿਸ ਨੂੰ ਤੂੰ ਆਫ਼ੀਅਤ ਬਖ਼ਸ਼ ਦਿੱਤੀ । ਅਤੇ ਮਿਤੱਰ ਬਣਾਈ ਰੱਖ ਮੈਨੂੰ ਉਸਦੇ ਨਾਲ ਜਿਸਨੂੰ ਤੂੰ ਮਿੱਤਰ ਬਣਾਇਆ । ਅਤੇ ਬਰਕਤ ਦੇ ਮੈਨੂੰ ਉਸ ਵਿੱਚ ਜੋ ਤੂੰ ਮੈਨੂੰ ਦਿੱਤਾ ਹੈ ਅਤੇ ਬਚਾ ਮੈਨੂੰ ਉਸਦੇ ਭੈੜੇ ਸਿੱਟਿਆਂ ਤੋਂ ਜੋ ਤੂੰ ਫ਼ੈਸਲਾ ਕੀਤਾ ਹੈ, ਕਿਉਕਿ ਤੂੰ ਹੁਕਮ ਕਰਦਾ ਹੈ ਅਤੇ ਤੇਰੇ ਉੱਪਰ ਹੁਕਮ ਨਹੀਂ ਕੀਤਾ ਜਾਂਦਾ । ਭਾਵੇਂ ਉਹ ਜ਼ਲੀਲ ਨਹੀਂ ਹੁੰਦਾ ਜਿਸਦਾ ਤੂੰ ਸੱਜਣ ਹੈ । ਅਤੇ ਮਾਨ ਨਹੀਂ ਪਾਉਂਦਾ ਜਿਸ ਨੂੰ ਤੂੰ ਬੁਰਾ ਸਮਝੇ । ਹੇ ਸਾਡੇ ਰੱਬ ਤੂੰ ਬਰਕਤ ਵਾਲਾ ਹੈ ਅਤੇ ਉੱਚੇ ਮਰਤਬੇ ਵਾਲਾ ਹੈ ਅਤੇ ਰਹਿਮਤ ਪਰਗਟ ਕਰ ਅਪਣੀ ਸੋਹਣੀ ਖਲਕਤ ਮੁਹੰਮਦ ਸਲੱਲਾਹੋ ਅਲੈਹਿ ਵਸਲਅਮ ਪਰ ਅਤੇ ਉਸਦੀ ਆਲ (ਸੰਤਾਨ) ਅਤੇ ਪੈਰੋਕਾਰਾਂ ਉੱਪਰ ।*

ਵਿਤਰ ਪੜ੍ਹਨ ਦਾ ਸਮਾਂ ਇਸ਼ਾਅ ਦੇ ਬਾਦ ਤੋਂ ਲੈਕੇ ਸਵੇਰੇ ਸਰਗੀ ਵੇਲੇ ਤੱਕ ਹੈ । ਜੇਕਰ ਕੋਈ ਵਿਅਕਤੀ ਤਹੱਜੁਦ ਦੀ ਨਮਾਜ਼ ਲਈ ਉੱਠ ਸਕੇ ਤਾਂ ਉਸ ਨੂੰ ਚਾਹੀਦਾ ਹੈ ਕਿ ਉਹ ਅਖ਼ੀਰੀ ਰਾਤ ਵਿੱਚ ਹੀ ਪੜ੍ਹੇ । ਪਰ ਜੇਕਰ ਨਹੀਂ ਉਠ ਸਕਦਾ ਹੋਵੇ ਤਾਂ ਇਸ਼ਾਅ ਦੇ ਮਗਰੋਂ ਹੀ ਪੜ੍ਹ ਲੈਣੇ ਚਾਹੀਦੇ ਹਨ ।

## ਸਜਦਾ ਸਹਵ

ਜੇ ਕਰ ਨਮਾਜ਼ ਵਿੱਚ ਭੁਲ ਨਾਲ ਕੋਈ ਰੁਕਨ (ਭਾਗ) ਰਹਿ ਜਾਵੇ ਜਾਂ ਭਰਮ ਹੋਵੇ ਕਿ ਮੈਂ ਕਿਨ੍ਹੀਂਆ ਰਕਅਤਾਂ ਪੜ੍ਹੀਆਂ ਹਨ ਤਾਂ ਆਪਣੇ ਖਿਆਲ ਮੁਤਾਬਕ ਦੁਰਸਤੀ ਕਰਕੇ

ਸਜਦਾ ਸਹਵ ਕਰਨਾ ਚਾਹੀਦਾ ਹੈ। ਸਜਦਾ ਸਹਵ ਸਲਾਮ ਫੇਰਨ ਤੋਂ ਪਹਿਲਾ ਵੀ ਕਰ ਸਕਦੇ ਹਨ ਅਤੇ ਸਲਾਮ ਫ਼ੇਰਨ ਤੋਂ ਬਾਦ ਵੀ।

# ਨਾਮਜ਼ ਕਜ਼ਾਅ

ਜੇਕਰ ਕੋਇ ਨਮਾਜ਼ ਕਿਸੇ ਉਚਿਤ ਕਾਰਣ ਜਾਂ ਭੁੱਲ ਨਾਲ ਛੁਟ ਜਾਏ। ਉਦਾਹਰਣ ਦੇ ਤੋਰ ਦੇ ਸੁੱਤਾ ਹੋਇਆ ਹੋਵੇ ਅਤੇ ਅੱਖ ਨ ਖੁੱਲੇ ਜਾ ਨਮਾਜ਼ ਪੜ੍ਹਨੀ ਭੁੱਲ ਗਿਆ ਹੋਵੇ ਤਾਂ ਇਹ ਨਮਾਜ਼ ਵਿਅਰਥ ਨਹੀਂ ਹੁੰਦੀ ਸਗੋਂ ਜਿਸ ਸਮੇਂ ਚੇਤਾ ਆਏ ਜਾਂ ਜਾਗੇ (ਅੱਖ ਖੁੱਲੇ) ਨਮਾਜ਼ ਪੜ੍ਹ ਲਵੇ। ਉਸ ਨਮਾਜ਼ ਦਾ ਇਹੋ ਸਮਾਂ ਹੈ।

ਜੇਕਰ ਪੰਜੇ ਨਮਾਜ਼ਾਂ ਕਜ਼ਾਅ ਹੋ ਗਈਆਂ ਹੋਣ ਤਾਂ ਉਨਾਂ ਨੂੰ ਲੜੀਵਾਰ ਪੜ੍ਹਨਾ ਹੀ ਉਚਿਤ ਹੈ।

# ਨਮਾਜ਼ ਕਸਰ

ਇਸਲਾਮ ਵਿੱਚ ਜਿੱਥੇ ਹੋਰ ਬਹੁਤ ਸਾਰੀਆਂ ਸਹੂਲਤਾਂ ਹਨ, ਉੱਥੇ ਇਕ ਇਹ ਵੀ ਸਹੂਲਤ ਹੈ ਕਿ ਜੇਕਰ ਮਨੁੱਖ ਮੁਸਾਫ਼ਰ ਹੋਵੇ ਤਾਂ ਨਮਾਜ਼ ਘੱਟ ਕਰ ਲਏ। ਨਮਾਜ਼ ਦੇ ਘੱਟ ਕਰਨ ਨੂੰ ਨਮਾਜ਼ ਕਸਰ ਕਹਿੰਦੇ ਹਨ।

ਜੇਕਰ ਜ਼ੁਹਰ, ਅਸਰ ਅਤੇ ਇਸ਼ਾ ਦੀ ਨਮਾਜ਼ ਕਸਰ ਕਰਨੀ ਹੋਵੇ ਤਾਂ ਉਸ ਸਮੇਂ ਉਨ੍ਹਾਂ ਦੀਆਂ ਕੇਵਲ ਦੋ ਦੋ ਫ਼ਰਜ਼ ਹੀ ਪੜ੍ਹਾਂਗੇ। ਮਗ਼ਰਿਬ ਤੇ ਸਵੇਰ ਦੀ ਨਮਾਜ਼ (ਫਜਰ) ਕਸਰ ਨਹੀਂ ਹੁੰਦੀ। ਕਸਰ ਨਮਾਜ਼ ਵਿੱਚ ਸਾਰੀਆਂ ਸੁਨੱਤਾਂ ਆਦਿ ਮੁਆਫ਼ ਹੋ ਜਾਂਦੀਆਂ ਹਨ, ਪਰ ਸਵੇਰ ਦੀ ਨਮਾਜ਼ ਦੀਆਂ ਦੋ ਸੁਨੱਤਾਂ ਅਤੇ ਵਿਤਰ ਮੁਆਫ਼ ਨਹੀਂ ਹੁੰਦੇ।

ਹਰ ਮਨੁੱਖ ਨੂੰ ਚਾਹੀਦਾ ਹੈ ਕਿ ਜਦ ਉਹ ਸਫ਼ਰ ਕਰੇ ਤਾਂ ਨਮਾਜ਼ ਕਸਰ ਪੜ੍ਹੇ। ਕਿਉਕਿ ਮੁਸਾਫ਼ਰ ਲਈ ਨਮਾਜ਼ ਕਸਰ ਹੀ ਨਿਯੁਕਤ ਹੈ। ਅਤੇ ਇਹ ਅਲੱਾਹ ਵੱਲੋਂ ਛੁੱਟੀ ਹੈ ਜੋ ਉਸ ਨੇ ਆਪਣੇ ਬੰਦਿਆਂ ਨੂੰ ਪਰਦਾਨ ਕੀਤੀ ਹੈ। ਇਸ ਲਈ ਉਸ ਨੂੰ ਖੁਸ਼ੀ ਨਾਲ ਕਬੂਲ ਕਰਨਾ ਚਾਹੀਦਾ ਹੈ।

ਜਿਸ ਸਮੇਂ ਮਨੁੱਖ ਸਫ਼ਰ ਤੇ ਨਿਕਲ ਜਾਏ ਤਾਂ ਕਸਰ ਸ਼ੁਰੂ ਕਰ ਦੇਵੇ ਅਤੇ ਜਿਸ ਸਮੇਂ ਸਫ਼ਰ ਤੋਂ ਵਾਪਸ ਆ ਜਾਵੇ ਉਸ ਸਮੇਂ ਪੂਰੀ ਨਮਾਜ਼ ਪੜ੍ਹੇ।

# ਮਰੀਜ਼ ਦੀ ਨਮਾਜ਼

ਬਿਮਾਰ ਜੇਕਰ ਖੜ੍ਹਾ ਹੋਕੇ ਨਮਾਜ਼ ਨ ਪੜ੍ਹ ਸਕੇ ਤਾਂ ਬੈਠ ਕੇ ਹੀ ਨਮਾਜ਼ ਪੜ੍ਹ ਲਵੇ ਅਤੇ ਜੇਕਰ ਬੈਠਕੇ ਵੀ ਨਮਾਜ਼ ਨਹੀਂ ਪੜ੍ਹ ਸਕਦਾ ਤਾਂ ਪਾਸਾ ਪਰਤ ਕੇ ਜਾਂ ਲੰਮੇ ਪਿਆਂ ਹੀ ਇਸ਼ਾਰਿਆਂ ਨਾਲ ਨਮਾਜ਼ ਪੜ੍ਹ ਲਵੇ। ਭਾਵ ਇਹ ਕਿ ਜਿਸ ਪ੍ਰਕਾਰ ਵੀ ਹੋ ਸਕੇ ਨਮਾਜ਼ ਜ਼ਰੂਰ ਪੜ੍ਹ ਲਵੇ।

# ਨਮਾਜ਼ ਜੁਮਆ

ਜੁਮਏ (ਸੁਕਰਵਾਰ) ਦਾ ਦਿਨ ਇਸਲਾਮੀ ਮਹਾਨ ਪਰਵ ਹੈ। ਕੁਰਆਨ ਸ਼ਰੀਫ਼ ਵਿੱਚ ਇਸ ਦਿਨ ਨੂੰ ਛੁੱਟੀ ਦਾ ਦਿਨ ਨਿਯੁਕਤ ਕੀਤਾ ਹੈ। ਇਸ ਦੇ ਸੰਬੰਧ ਵਿੱਚ ਕੁਰਆਨ ਸ਼ਰੀਫ਼ ਵਿੱਚ ਇਕ ਵਿਸ਼ੇਸ਼ ਸੂਰਤ (ਅਧਿਆਏ) ਹੈ ਜਿਸ ਵਿੱਚ ਹੁਕਮ ਹੈ ਕਿ ਜਦ ਜੁਮਏ ਦੀ ਬਾਂਗ ਦਿੱਤੀ ਜਾਵੇ ਤਾਂ ਤੁਸੀ ਦੁਨੀਆ ਦੇ ਸਾਰੇ ਕੰਮ-ਕਾਜ ਬੰਦ ਕਰ ਦਿਓ ਅਤੇ ਮਸਜਿਦ ਵਿੱਚ ਜਮਾ ਹੋਕੇ ਪੂਰੀਆਂ ਸ਼ਰਤਾਂ ਨਾਲ ਜੁਮਏ ਦੀ ਨਮਾਜ਼ ਪੜ੍ਹਿਆ ਕਰੋ।

ਇਸ ਲਈ ਹਰ ਮੁਸਲਮਾਨ ਲਈ ਫ਼ਰਜ਼ ਹੈ ਕਿ ਜਦ ਜੁਮਏ ਦੀ ਬਾਂਗ ਹੋਏ ਤਾਂ ਆਪਣਾ ਕਾਰੋਬਾਰ ਬੰਦ ਕਰਕੇ ਮਸਜਿਦ ਜਾਏ ਅਤੇ ਜੋ ਸਥਾਨ ਪ੍ਰਾਪਤ ਹੋਏ ਉਥੇ ਹੀ ਆਸਨ ਗ੍ਰਹਿਣ ਕਰੇ ਮੋਢਿਆਂ ਦੇ ਉਪਰੋਂ ਟੱਪ ਕੇ ਅਗਾਂਹ ਨ ਜਾਏ। ਦੋ ਜਾਂ ਚਾਰ ਸੁਨਤਾਂ ਪੜ੍ਹੇ। ਇਕ ਹਦੀਸ ਅਨੁਸਾਰ ਜਿਹੜਾ ਮੁਸਲਮਾਨ ਲੜੀਵਾਰ ਤਿੰਨ ਜੁਮਏ ਛੱਡਦਾ ਹੈ ਉਹ ਮੁਨਾਫ਼ਕ ਹੈ। ਇਕ ਹੋਰ ਹਦੀਸ ਅਨੁਸਾਰ ਜੁਮਏ ਦਾ ਖੁਤਬਾ (ਭਾਸ਼ਣ) ਨਮਾਜ਼ ਦਾ ਹੀ ਅੰਗ ਹੈ ਇਸ ਲਈ ਖੁਤਬੇ ਦੌਰਾਨ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ।

ਜੁਮਏ ਦੀ ਨਮਾਜ਼ ਦੀਆਂ ਦੋ ਰਕਅਤਾਂ ਫ਼ਰਜ਼ ਹਨ। ਜੇ ਕੋਈ ਵਿਅਕਤੀ ਦੇਰ ਨਾਲ ਪਹੁੰਚੇ ਅਤੇ ਉਸਨੂੰ ਇਮਾਮ ਨਾਲ ਜੁਮਏ ਦੀ ਨਮਾਜ਼ ਦੀ ਇਕ ਰਕਅਤ ਪ੍ਰਾਪਤ ਹੋ ਜਾਏ ਤਾਂ ਉਸ ਦਾ ਜੁਮਆ ਹੋ ਜਾਂਦਾ ਹੈ, ਨਹੀਂ ਤਾਂ ਜ਼ੁਹਰ ਦੀ ਨਮਾਜ਼ ਪੜ੍ਹੇ।

# ਖ਼ੁਤਬਾ ਜੁਮਆ

*ਅਸ਼ਹਾਦੋ ਅੰਨਲਾ ਇਲਾਹਾ ਇਲੱਲਾਹੋ*
*ਵ ਅਸ਼ਹਾਦੋ ਅੰਨਾ, ਮੁਹੰਮਦਨ*
*ਅਬਦੋਹੂ ਵ ਰਸੂਲੋਹੂ।*
*ਅੰਮਾ ਬਾਦੋ*

اَشْهَدُ اَنْ لَّا اِلٰهَ اِلَّا اللّٰهُ
وَاَشْهَدُ اَنَّ مُحَمَّدًا
عَبْدُهٗ وَرَسُوْلُهٗ .
اَمَّا بَعْدُ

| | |
|---|---|
| *ਫ਼ਾਅਊਜ਼ੋ ਬਿੱਲਾਹੇ ਮਿਨਸ਼ ਸ਼ੈਤਾਨਿਰ ਰਜੀਮ।* | فَاعُوْذُ بِاللّٰهِ مِنَ الشَّيْطٰنِ الرَّجِيْمِ |
| *ਬਿਸਮਿੱਲਾ ਹਿਰ ਰਹਿਮਾਨਿਰ ਰਹੀਮ* | بِسْمِ اللّٰهِ الرَّحْمٰنِ الرَّحِيْمِ |

*ਅਰਥ :- ਮੈਂ ਗਵਾਹੀ ਦਿੰਦਾ ਹਾਂ ਕਿ ਅਲਾੱਹ ਤੋਂ ਬਿਨਾਂ ਕੋਈ ਹੋਰ ਪੂਜਨ ਦੇ ਯੋਗ ਨਹੀਂ ਹੈ। ਅਤੇ ਮੈਂ ਗਵਾਹੀ ਦਿੰਦਾ ਹਾਂ ਕਿ ਮੁਹੰਮਦ ਮੁਸਤਫ਼ਾ ਸੱਲੱਲਾਹੋ ਅਲੈਹਿ ਵਸਲਅਮ ਉਸਦੇ ਬੰਦੇ ਤੇ ਰਸੂਲ ਹਨ। ਇਸ ਤੋਂ ਮਗਰੋਂ।*

*ਮੈਂ ਪਨਾਹ ਮੰਗਦਾ ਹਾਂ ਅਲਾਹ ਦੀ ਮਦਦ ਦੇ ਨਾਲ ਉਸ ਮਰਦੂਦ ਸੈਤਾਨ ਤੋਂ। ਮੈਂ ਅਰੰਭ ਕਰਦਾ ਹਾਂ ਅਲਾੱਹ ਦਾ ਨਾ ਲੈਕੇ ਜੋ ਅਤਿਅੰਤ ਕਿਰਪਾਲੂ ਦੇ ਦਿਆਲੂ ਹੈ।*

ਇਸ ਮਗਰੋਂ ਸੂਰਤ ਫ਼ਤਿਹਾ ਪੜ੍ਹਕੇ ਸਮੇਂ ਦੀ ਲੋੜ ਅਨੁਸਾਰ ਖੁਤਬਾ ਪੜ੍ਹੇ। ਜਿਸ ਵਿੱਚ ਲੋਕਾਂ ਨੂੰ ਜ਼ਰੂਰੀ ਗੱਲ ਵੱਲ ਧਿਆਨ ਦਿਵਾਇਆ ਜਾਏ। ਫਿਰ ਇਕ-ਅੱਧਾ ਮਿੰਟ ਬਹਿ ਕੇ ਦੂਸਰਾ ਖ਼ੁਤਬਾ ਇਸ ਪ੍ਰਕਾਰ ਪੜ੍ਹੇ।

| | |
|---|---|
| *ਅਲਹਮਦੋ ਲਿੱਲਾਹੇ ਨਹਮਦੋਹੂ ਵ* | اَلْحَمْدُ لِلّٰهِ نَحْمَدُهٗ وَ |
| *ਨਸਤਾਈਨੋਹੂ ਵ ਨਸਤਗ਼ਫ਼ਿਰੋਹੂ* | نَسْتَعِيْنُهٗ وَنَسْتَغْفِرُهٗ |
| *ਵ ਨੋਮਿਨੋ ਬਿਹੀ ਵ ਨਾਤਾਵੱਕਾਲੋ* | وَنُؤْمِنُ بِهٖ وَنَتَوَكَّلُ |
| *ਅਲੈਹਿ* | عَلَيْهِ |
| *ਵ ਨਾਊਜ਼ੋ ਬਿੱਲਾਹੇ ਮਿਨ ਸ਼ੁਰੂਰੇ* | وَنَعُوْذُ بِاللّٰهِ مِنْ شُرُوْرِ |
| *ਅਨਫ਼ੋਸੇਨਾ ਵਮਿਨ ਸੱਯੇਆਤੇ* | اَنْفُسِنَا وَمِنْ سَيِّاٰتِ |
| *ਆਮਾਲੇਨਾ ਮੰਯ-ਯਹਦੇ* | اَعْمَالِنَا مَنْ يَّهْدِهِ |
| *ਹਿੱਲਾਹੋ ਫ਼ਲਾ ਮੁਜ਼ਿੱਲਾ ਲਹੂ* | اللّٰهُ فَلَا مُضِلَّ لَهٗ |
| *ਵ ਮੰਯ ਯੁਜ਼ਲਿਲਹੋ* | وَمَنْ يُّضْلِلْهُ |
| *ਫ਼ਲਾ ਹਾਦਿਯਾ ਲਹੂ ਵ ਨਸ਼ਹਾਦੋ* | فَلَا هَادِيَ لَهٗ ، وَنَشْهَدُ |
| *ਅਨੰਲਾ ਇਲਾਹਾ* | اَنْ لَّآ اِلٰهَ |
| *ਇੱਲਲੱਹੋ ਵਾਹਦਾਹੂ ਲਾ ਸ਼ਰੀਕਾ ਲਹੂ* | اِلَّا اللّٰهُ وَحْدَهٗ لَا شَرِيْكَ لَهٗ |
| *ਵ ਨਸ਼ਹਾਦੋ ਅੱਨਾ ਮੁਹੰਮਦਨ* | وَنَشْهَدُ اَنَّ مُحَمَّدًا |
| *ਅਬਦੋਹੂ ਵ ਰਸੂਲੋਹੂ,* | عَبْدُهٗ وَرَسُوْلُهٗ ، |
| *ਇਬਾ ਦੱਲਾਹੇ ਰਾਹੇਮਾਕੋਮੁਲਾਹੋ* | عِبَادَ اللّٰهِ رَحِمَكُمُ اللّٰهُ |
| *ਇਨੱਲਾਹਾ ਯਾਮੋਰੋ ਬਿਲ ਅਦਲੇ* | اِنَّ اللّٰهَ يَأْمُرُ بِالْعَدْلِ |
| *ਵਲ ਇਹਸਾਨੇ ਵ ਈਤਾਇਜ਼ਿਲ ਕੁਰਬਾ* | وَالْاِحْسَانِ وَاِيْتَآءِ ذِى الْقُرْبٰى |

| | |
|---|---|
| *ਵ ਯਨਹਾ ਅਨਿਲ ਫ਼ਾਹਸ਼ਾਇ ਵਲ* | وَيَنْهٰى عَنِ الْفَحْشَآءِ |
| *ਮੁਨਕਰੇ ਵਲ ਬਗ਼ਯੇ* | وَالْمُنْكَرِ وَالْبَغْيِ |
| *ਯਾਇਜ਼ੋਕੁਮ ਲਾ ਅਲੱਕੁਮ* | يَعِظُكُمْ لَعَلَّكُمْ |
| *ਤਜ਼ਕੱਰੂਨਾ ੦* | تَذَكَّرُوْنَ ○ |
| *ਉਜ਼ਕੁਰੁਲੱਾਹਾ ਯਜ਼ਕੁਰਕੁਮ* | اُذْكُرُوا اللّٰهَ يَذْكُرْكُمْ |
| *ਵਦ ਊਹੋ ਯਸਤਾਜਿਬ ਲਾਕੁਮ* | وَادْعُوْهُ يَسْتَجِبْ لَكُمْ |
| *ਵਾਲਾ ਜ਼ਿਕਰੁਲਾਂਹੇ ਅਕਬਰ ।* | وَلَذِكْرُ اللّٰهِ اَكْبَرُ. |

*ਅਰਥ :- ਸਾਰੀਆਂ ਉਸਤੱਤੀਆਂ ਅਲੱਾਹ ਲਈ ਹਨ । ਅਸੀਂ ਸਾਰੇ ਉਸਦੀ ਵੱਡਿਆਈ ਕਰਦੇ ਹਾਂ ਅਤੇ ਉਸੇ ਤੋਂ ਮਦਦ ਮੰਗਦੇ ਹਾਂ ਅਤੇ ਉਸੇ ਤੋਂ ਬਖ਼ਸ਼ਿਸ਼ ਮੰਗਦੇ ਹਾਂ, ਅਤੇ ਉਸੇ ਉੱਪਰ ਈਮਾਨ ਲਿਆਉਂਦੇ ਹਾਂ, ਉਸੇ 'ਤੇ ਭਰੋਸਾ ਰਖਦੇ ਹਾਂ, ਅਤੇ ਅਲੱਾਹ ਦੀ ਪਨਾਹ ਮੰਗਦੇ ਹਾਂ, ਅਪਣੀਆਂ ਨਫ਼ਸਾਨੀ (ਮਨੁੱਖੀ) ਸ਼ਰਾਰਤਾਂ ਤੋਂ ਅਪਣੇ ਕਰਮਾਂ ਦੇ ਭੈੜੇ ਸਿੱਟਿਆਂ ਤੋਂ । ਜਿਸ ਨੂੰ ਅਲੱਾਹ ਸੁਮਾਰਗ ਵਲ ਲਾਏ, ਨਹੀਂ ਕੋਈ ਉਸ ਨੂੰ ਕੁਮਾਰਗ ਵਲ ਲਾਉਣ ਵਾਲਾ ਅਤੇ ਜਿਸ ਨੂੰ ਕੁਰਾਹਾ ਠਹਿਰਾ ਦੇਵੇ, ਨਹੀਂ ਕੋਈ ਉਸ ਨੂੰ ਸੁਮਾਰਗ ਵੱਲ ਲਾਉਣ ਵਾਲਾ। ਅਸੀਂ ਗਵਾਹੀ ਦਿੰਦੇ ਹਾਂ ਕਿ ਉਸ ਤੋਂ ਬਿਨਾਂ ਕੋਈ ਇਬਾਦਤ ਦੇ ਯੋਗ ਨਹੀਂ, ਜੋ ਇਕ ਹੈ । ਉਸ (ਅੱਲਾਹ) ਦਾ ਕੋਈ ਸ਼ਰੀਕ ਨਹੀਂ। ਅਤੇ ਅਸੀਂ ਗਵਾਹੀ ਦਿੰਦੇ ਹਾਂ ਕਿ ਮੁਹੰਮਦ ਸਲੱਲਾਹੋ ਅਲੈਹਿ ਵਸਲਅਮ ਉਸ ਦੇ ਬੰਦੇ ਤੇ ਰਸੂਲ ਹਨ। ਅਲੱਾਹ ਦੇ ਬੰਦਿਓ ! ਅਲੱਾਹ ਤੁਹਾਡੇ 'ਤੇ ਰਹਿਮ ਕਰੇ। ਬੇਸ਼ਕ ਅਲੱਾਹ ਨੇਕੀ ਕਰਨ ਦਾ ਹੁਕਮ ਕਰਦਾ ਹੈ ਅਤੇ ਸਾਕਾ-ਸੰਬੰਧੀਆਂ ਨੂੰ ਦੇਣ ਦਾ । ਅਤੇ ਮਨ੍ਹਾਂ ਕਰਦਾ ਹੈ ਖੁਲੱਮ-ਖੁਲੱਾ ਬੱਦੀਆਂ (ਬੁਰਾਈਆਂ) ਤੋਂ ਅਤੇ ਮਕਰੂਹ (ਵਿਅਰਥ) ਗਲਾਂ ਤੋਂ ਤੇ ਬਗ਼ਾਵਤ ਤੋਂ । ਉਹ ਨਸੀਹਤ (ਉਪਦੇਸ਼) ਕਰਦਾ ਹੈ ਤੁਹਾਨੂੰ ਤਾਂ ਜੋ ਚੇਤੇ ਰੱਖੋ ਤੁਸੀਂ । ਯਾਦ ਕਰੋ ਅੱਲਾਹ ਨੂੰ ਉਹ ਵੀ ਤੁਹਾਨੂੰ ਚੇਤੇ ਰਖੇਗਾ । ਉਸੇ ਨੂੰ ਪੁਕਾਰੋ ਉਹ ਉੱਤਰ ਦੇਵੇਗਾ ਤੁਹਾਨੂੰ । ਅਤੇ ਭਾਂਵੇ ਅਲੱਾਹ ਦੀ ਯਾਦ ਹੀ ਵੱਡੀ ਗਲ ਹੈ।*

# ਈਦ

ਈਦ ਮੁਸਲਮਾਨਾਂ ਦਾ ਇਕ ਧਾਰਮਿਕ ਪਰਵ ਹੈ । ਇਸਦੇ ਸ਼ਾਬਦਕ ਅਰਥ ਖ਼ੁਸ਼ੀ ਦੇ ਹਨ । ਇਹ ਇਕ ਸਾਲ ਵਿੱਚ ਦੋ ਵਾਰ ਮਨਾਈ ਜਾਂਦੀ ਹੈ । ਪਹਿਲੀ ਉਹ ਈਦ ਹੈ ਜੋ ਰਮਜ਼ਾਨ ਦੇ ਤੀਹ ਰੋਜ਼ੇ ਰੱਖਣ ਮਗਰੋਂ ਪਹਿਲੀ ਸ਼ਵਾਲ ਨੂੰ ਖ਼ੁਸ਼ੀ ਵੱਜੋਂ ਮਨਾਈ ਜਾਂਦੀ ਹੈ । ਇਸ ਨੂੰ 'ਈਦੁਲ ਫ਼ਿਤਰ' ਕਹਿੰਦੇ ਹਨ । ਪੰਜਾਬ ਵਿੱਚ ਇਸ ਨੂੰ ਛੋਟੀ ਈਦ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ।

ਦੂਸਰੀ ਈਦ 10 ਜ਼ਿਲ ਹੱਜ ਨੂੰ ਮਨਾਈ ਜਾਂਦੀ ਹੈ ਇਸ ਦਿਨ ਹੱਜ ਦੀ

ਕਿਰਿਆ ਸੰਪੂਰਨ ਹੁੰਦੀ ਹੈ। ਹਾਜੀ ਲੋਕ ਬਕਰੇ, ਦੁੰਬੇ ਜਾਂ ਊਟਾਂ ਦੀ ਕੁਰਬਾਨੀ ਦਿੰਦੇ ਹਨ। ਇਸ ਨੂੰ "ਈਦੁੱਜ਼ੁਹਾ" ਕਹਿੰਦੇ ਹਨ। ਇਹ ਵੱਡੀ ਈਦ ਦੇ ਨਾਂ ਨਾਲ ਵੀ ਜਾਣੀ ਜਾਂਦੀ ਹੈ।

ਹਰ ਮੁਸਲਮਾਨ ਲਈ ਈਦ ਦੀ ਨਮਾਜ਼ ਪੜ੍ਹਨਾ ਸੁੱਨਤ ਹੈ। ਈਦ ਦਾ ਸਮਾਂ ਸੂਰਜ ਚੜ੍ਹਨ ਤੋਂ ਸੂਰਜ ਦੇ ਢੱਲਣ ਤੱਕ ਦਾ ਹੈ। ਜਿੱਥੋਂ ਤਕ ਹੋ ਸਕੇ ਈਦ ਦੀ ਨਮਾਜ਼ ਛੇਤੀ ਪੜ੍ਹਨੀ ਚੰਗੀ ਹੈ। ਈਦ ਵਾਲੇ ਦਿਨ ਇਸਨਾਨ ਕਰਨਾ, ਚੰਗੇ ਕਪੜੇ ਪਾਉਣੇ ਅਤੇ ਖੁਸ਼ਬੋ ਲਾਉਣੀ ਸੁੱਨਤ ਹੈ। ਈਦੁਲ ਫ਼ਿਤਰ ਵਿੱਚ ਨਮਾਜ਼ ਤੋਂ ਪਹਿਲਾ ਖਾਕੇ ਜਾਣਾ ਅਤੇ ਈਦੁੱਜ਼ੁਹਾ ਵਿੱਚ ਨਮਾਜ਼ ਪੜ੍ਹਕੇ ਖਾਣਾ ਸੁੱਨਤ ਹੈ। ਇਦੁਲ ਫ਼ਿਤਰ ਦੀ ਨਮਾਜ਼ ਤੋਂ ਪਹਿਲਾਂ ਸਦਕਾ-ਤੁਲ-ਫ਼ਿਤਰ ਦੇਣਾ ਜ਼ਰੂਰੀ ਹੈ। ਅਤੇ ਈਦੁੱਜ਼ੁਹਾ ਦੇ ਮਗਰੋਂ ਜੇ ਵਿਅਕਤੀ ਕੁਰਬਾਨੀ ਕਰਨ ਦੀ ਸਮਰਥਾ ਰਖਦਾ ਹੈ ਉਸ ਨੂੰ ਕੁਰਬਾਨੀ ਕਰਨੀ ਚਾਹੀਦੀ ਹੈ। ਦੋਹਾ ਈਦਾ ਵਿੱਚ ਅਜ਼ਾਨ ਤੇ ਇਕਾਮਤ ਕਹਿਣਾ ਮਨ੍ਹਾਂ ਹੈ। ਦੋਹਾਂ ਈਦਾਂ ਵਿੱਚ ਖੁਤਬਾ (ਪਰਵਚਨ, ਭਾਸ਼ਨ) ਨਮਾਜ਼ ਦੇ ਮਗਰੋਂ ਹੁੰਦਾ ਹੈ। ਜਿਸ ਨੂੰ ਸੁਣਨਾ ਬਹੁਤ ਜ਼ਰੂਰੀ ਹੈ। ਈਦ ਦੀ ਨਮਾਜ਼ ਖੁੱਲੇ ਮੈਦਾਨ ਵਿੱਚ ਪੜ੍ਹਨੀ ਚਾਹੀਦੀ ਹੈ। ਪਰ ਲੋੜ ਅਨੁਸਾਰ ਮੀਂਹ, ਹਨ੍ਹੇਰੀ ਜਾਂ ਉਚਿਤ ਸਥਾਨ ਨ ਹੋਣ ਕਰਕੇ ਮਸਜਿਦ ਵਿੱਚ ਵੀ ਪੜ੍ਹੀ ਜਾ ਸਕਦੀ ਹੈ।

ਈਦ ਦੀ ਨਮਾਜ਼ ਦੀਆਂ ਦੋ ਰਕਅਤਾਂ ਹਨ। ਈਦ ਦੀ ਨਮਾਜ਼ ਤੋਂ ਪਹਿਲਾਂ ਜਾਂ ਮਗਰੋਂ ਸੁਨੱਤਾਂ ਜਾਂ ਨਫ਼ਲ ਪੜ੍ਹਨਾ ਮਨ੍ਹਾਂ ਹੈ। ਈਦ ਦੀ ਨਮਾਜ਼ ਵਿੱਚ ਪਹਿਲੀ ਰਕਅਤ ਵਿੱਚ ਸੱਤ (7) ਤਕਬੀਰਾਂ (ਅਲਾਹੁ ਅਕਬਰ) ਅਤੇ ਦੂਸਰੀ ਰਕਅਤ ਵਿੱਚ ਪੰਜ (5) ਤਕਬੀਰਾਂ ਸੂਰਤ ਫਾਤਿਹਾ ਪੜ੍ਹਨ ਤੋਂ ਪਹਿਲਾਂ ਆਖੀਆਂ ਜਾਂਦੀਆਂ ਹਨ।

'ਈਦੁੱਜ਼ੁਹਾ' ਦੇ ਮੌਕੇ ਤੇ ਤਕਬੀਰਾਤੇ ਤਸ਼ਰੀਕ ਪੜ੍ਹੀਆਂ ਜਾਂਦੀਆ ਹਨ ਇਹ ਉਹ ਤਕਬੀਰਾਂ ਹਨ ਜੋ ਅਰਫ਼ਾ 9 ਮਿਤੀ ਦੀ ਸਵੇਰ (ਫ਼ਜਰ) ਦੀ ਨਮਾਜ਼ ਤੋਂ ਲੈਕੇ ਮਿਤੀ 12 ਦੀ ਅਸਰ ਦੀ ਨਮਾਜ਼ ਤੱਕ ਹਰ ਨਮਾਜ਼ ਦੇ ਮਗਰੋਂ ਕੁਝ ਉੱਚੀ ਅਵਾਜ਼ ਨਾਲ ਪੜ੍ਹੀਆਂ ਜਾਂਦੀਆਂ ਹਨ।

ਤਕਬੀਰਾਤੇ-ਤਸ਼ਰੀਕ ਇਹ ਹਨ :-

| | |
|---|---|
| *ਅਲਾੱਹੁ ਅਕਬਰ ਅਲਾੱਹੁ* | اَللّٰهُ اَكْبَرُ اَللّٰهُ |
| *ਅਕਬਰ ਲਾ ਇਲਾਹਾ ਇੱਲੱਲਾਹੋ* | اَكْبَرُ لَا اِلٰهَ اِلَّا اللّٰهُ |
| *ਵੱਲਾਹੁ ਅਕਬਰ ਅਲਾੱਹੁ* | وَاللّٰهُ اَكْبَرُ اَللّٰهُ |
| *ਅਕਬਰ ਵਲਿੱਲਾਹਿਲ ਹਮਦ।* | اَكْبَرُ وَلِلّٰهِ الْحَمْدُ |

# ਨਮਾਜ਼ ਜਨਾਜ਼ਹ

## (ਮ੍ਰਤਕ ਲਈ ਨਮਾਜ਼)

ਵੁਜ਼ੂ ਕਰਕੇ ਨਮਾਜ਼ ਜਨਾਜ਼ਾਹ ਦੀ ਨੀੱਯਤ ਬਨ੍ਹਕੇ ਅਲਾੱਹੁ ਅਕਬਰ ਕਹਿ ਕੇ ਹੱਥ ਬੰਨ੍ਹ ਲੈਣੇ ਚਾਹੀਦੇ ਹਨ। ਸੁਬਹਾਨਾ ਕੱਲਾ ਹੁੰਮਾ ਵਾਬੇ ਹਮਦੇਕਾ ਅਤੇ ਸੂਰਤ ਫ਼ਾਤਿਹਾ ਪੜ੍ਹੋ। ਫ਼ਿਰ ਅਲਾੱਹੁ ਅਕਬਰ ਕਹਿਕੇ ਅੱਤਾਹਯਾਤੁ ਅਤੇ ਦੁਰੂਦ ਸ਼ਰੀਫ਼ ਪੜ੍ਹੋ। ਫ਼ਿਰ ਅਲਾੱਹੁ ਅਕਬਰ ਕਹੋ ਅਤੇ ਹੇਠ ਲਿਖੀਆਂ ਦੋਵੇ ਜਾਂ ਇਕ ਦੁਆ ਪੜ੍ਹੋ :-

| | |
|---|---|
| *ਅਲਾਹੁੰਮ ਮਗ਼ਫਿਰ ਲਿਹੱਯੀਨਾ* | اَللّٰهُمَّ اغْفِرْ لِحَيِّنَا |
| *ਵ ਮੱਯਿਤਿਨਾ ਵ ਸ਼ਾਹਿਦੇਨਾ* | وَمَيِّتِنَا وَشَاهِدِنَا |
| *ਵ ਗ਼ਾਇਬੇਨਾ ਵ ਸਗ਼ੀਰਿਨਾ* | وَغَائِبِنَا وَصَغِيْرِنَا |
| *ਵ ਕਬੀਰਿਨਾ ਵ ਜ਼ਕਾਰਿਨਾ* | وَكَبِيْرِنَا وَذَكَرِنَا |
| *ਵ ਉਨਸਾਨਾ। ਅਲੱਹੁੰਮਾ* | وَاُنْثَانَا - اَللّٰهُمَّ |
| *ਮਨ ਅਹਯੈਯਤਾਹੂ ਮਿੰਨਾ* | مَنْ اَحْيَيْتَهٗ مِنَّا |
| *ਫ਼-ਅਹਯਿਹੀ ਅਲਲ* | فَاَحْيِهٖ عَلَى |
| *ਇਸਲਾਮਿ,ਵਮਨ ਤਵੱਫ਼ੈਤਾਹੂ* | الْاِسْلَامِ - وَمَنْ تَوَفَّيْتَهٗ |
| *ਮਿੰਨਾ ਫ਼ਾਤਾਵੱਫ਼ਾਹੂ ਅਲਲ* | مِنَّا فَتَوَفَّهٗ عَلَى |
| *ਈਮਾਨ। ਅਲੱਹੁੰਮਾ ਲਾ* | الْاِيْمَانِ - اَللّٰهُمَّ لَا |
| *ਤਹਰਿਮਨਾ ਅਜਰਾਹੂ* | تَحْرِمْنَا اَجْرَهٗ |
| *ਵਲਾ ਤਫ਼ਤਿੰਨਾ ਬਾਦਾਹੂ।* | وَلَا تَفْتِنَّا بَعْدَهٗ - |

ਅਰਥ :- *ਹੇ ਅਲਾੱਹ ! ਬਖ਼ਸ਼ ਦੇ ਸਾਡੇ ਜਿਉਂਦਿਆਂ ਨੂੰ ਸਾਡੇ ਮ੍ਰਤਕਾਂ ਨੂੰ ਅਤੇ ਸਾਡੇ ਹਾਜ਼ਰਾਂ (ਪ੍ਰਗਟਾਂ) ਨੂੰ ਤੇ ਸਾਡੇ ਗ਼ਾਇਬ (ਅਲੋਪ, ਗੁਪਤ) ਨੂੰ, ਸਾਡੇ ਛੋਟਿਆਂ ਨੂੰ ਤੇ ਸਾਡੇ ਵੱਡਿਆ ਨੂੰ, ਸਾਡੇ ਪੁਰਸ਼ਾਂ ਨੂੰ ਤੇ ਸਾਡੀਆਂ ਇਸਤਰੀਆਂ ਨੂੰ। ਹੇ ਅਲਾੱਹ ! ਜਿਸ ਨੂੰ ਤੂੰ ਸਾਡੇ ਵਿੱਚੋਂ ਜਿਉਂਦਾ ਰੱਖੇਂ ਉਸ ਨੂੰ ਜਿਉਂਦਾ ਰੱਖੀਂ ਇਸਲਾਮ ਉੱਪਰ। ਜਿਸ ਨੂੰ ਤੂੰ ਮੌਤ ਦੇਵੇ ਸਾਡੇ ਵਿੱਚੋਂ ਉਸ ਨੂੰ ਮੌਤ ਦੇਵੀ ਈਮਾਨ ਉੱਤੇ। ਹੇ ਅਲਾੱਹ ! ਸਾਨੂੰ ਵਾਂਝਿਆਂ (ਮਹਿਰੂਮ) ਨ ਰੱਖ ਉਸ ਪੁੰਨ (ਅਜਰ) ਤੋਂ ਅਤੇ ਪ੍ਰੀਖਿਆ ਵਿੱਚ ਨ ਪਾਵੀਂ ਉਸ ਦੇ ਮਗਰੋਂ।*

## ਦੂਸਰੀ ਦੁਆ, ਨਮਾਜ਼ ਜਨਾਜ਼ਾਹ

| | |
|---|---|
| *ਅਲਾੱਹੁਮੱਗ਼ਫ਼ਿਰਲਹੂ ਵਰਹਮਹੋ* | اَللّٰهُمَّ اغْفِرْلَهٗ وَارْحَمْهُ |

| | |
|---|---|
| ਵ ਆਫ਼ਿਹੀ ਵਾਅਫ਼ੋ ਅਨਹੋ | وَعَافِهِ وَاعْفُ عَنْهُ |
| ਵ ਅਕਰਿਮ ਨੋਜ਼ੋਲਾਹੂ ਵ ਵੱਸੇਇ | وَاَكْرِمْ نُزُلَهُ وَوَسِّعْ |
| ਮਦ ਖ਼ਲਾਹੂ ਵਗ਼ਸਿਲਹੋ | مَدْخَلَهُ وَاغْسِلْهُ |
| ਬਿਲਮਾਇ ਵਸੱਲਜਿ ਵਲਬਰਦਿ | بِالْمَآءِ وَالثَّلْجِ وَالْبَرَدِ |
| ਵ ਨੱਕੇਹੀ ਮਿਨਲ ਖ਼ਤਾਯਾ | وَنَقِّهِ مِنَ الْخَطَايَا |
| ਕਮਾ ਨੱਕੈਤਸ ਸੌਬਲ | كَمَا نَقَّيْتَ الثَّوْبَ |
| ਅਬਯੱਜ਼ਾ ਮਿਨੱਦਨਸਿ। | الْاَبْيَضَ مِنَ الدَّنَسِ۔ |
| ਵ ਅਬਦਿਲਹੋ ਦਾਰਨ ਖ਼ੈਰੰਮ | وَاَبْدِلْهُ دَارًا خَيْرًا |
| ਮਿੰਨ ਦਾਰਿਹੀ ਵ ਅਹਲੰਨ | مِّنْ دَارِهٖ وَاَهْلًا |
| ਖ਼ੈਰੰਨ ਮਿੰਨ ਅਹਲਿਹੀ। | خَيْرًا مِّنْ اَهْلِهٖ۔ |
| ਵਜ਼ੌਜਨ ਖ਼ੈਰੰਮ ਮਿਨ ਜ਼ੌਜਿਹੀ | وَزَوْجًا خَيْرًا مِّنْ زَوْجِهٖ |
| ਵ ਅਦਖ਼ਿਲਹੁਲ ਜੱਨਤਾ ਵ | وَاَدْخِلْهُ الْجَنَّةَ وَ |
| ਆਇਜ਼ਹੋ ਮਿੰਨ ਅਜ਼ਾਬਿਲ ਕਬਰੇ | اَعِذْهُ مِنْ عَذَابِ الْقَبْرِ |
| ਵਮਿੰਨ ਅਜ਼ਾਬਿਨਾੱਰ। | وَمِنْ عَذَابِ النَّارِ |

ਅਰਥ :- ਹੇ ਅਲਾੱਹ ਬਖਸ਼ ਦੇ ਉਸਨੂੰ ਅਤੇ ਰਹਿਮ ਕਰ ਉਸ 'ਤੇ ਅਤੇ ਸ਼ਾਂਤਿ ਬਖਸ਼ ਉਸ ਨੂੰ ਅਤੇ ਦਰਗੁਜ਼ਰ ਕਰ ਉਸ ਨੂੰ ਅਤੇ ਉਚ ਕੋਟਿ ਦੀ ਪ੍ਰਾਹੁਣਾਚਾਰੀ ਕਰਅਤੇ ਖੁੱਲਿਆਂ ਕਰਦੇ ਉਸਦੇ ਦਾਖਲ ਹੋਣ ਦੀ ਥਾਂ ਅਤੇ ਨੁਹਾ ਦੇ ਉਸਨੂੰ ਪਾਣੀ, ਗੜੇ ਤੇ ਬਰਫ਼ ਨਾਲ ਅਤੇ ਪਾਕ ਕਰ ਉਸਨੂੰ ਗੁਨਾਹਾਂ ਤੋਂ ਜਿਵੇਂ ਕਿ ਤੂੰ ਪਾਕ ਕਰਦਾ ਹੈ ਸਫ਼ੈਦ ਕਪੜੇ ਨੂੰ ਮੈਲ ਤੋਂ ਅਤੇ ਬਦਲ ਦੇ ਉਸ ਨੂੰ ਚੰਗੇ ਘਰ ਵਿੱਚ ਉਸਦੇ ਘਰ ਤੋਂ। ਅਤੇ ਚੰਗਾ ਪਰਿਵਾਰ ਉਸ ਦੇ ਪਰਿਵਾਰ ਤੋਂ, ਅਤੇ ਚੰਗਾ ਸਾਥੀ ਉਸ ਦੇ ਸਾਥੀ ਤੋਂ, ਅਤੇ ਉਸਨੂੰ ਦਾਖ਼ਲ ਕਰ ਬਹਿਸ਼ਤ (ਸਵਰਗ) ਵਿੱਚ ਅਤੇ ਬਚਾ ਉਸਨੂੰ ਕਬਰ ਦੇ ਅਜ਼ਾਬ (ਦੰਡ) ਤੋਂ।

## ਨਾ ਬਾਲਗ਼ ਬੱਚੇ ਦੇ ਜਨਾਜ਼ੇ ਦੀ ਦੁਆ

| | |
|---|---|
| ਅਲਾੱਹੁਮਾ ਅਜਅਲਹੁ ਲਨਾ ਫ਼ਰਤਨ | اَللّٰهُمَّ اجْعَلْهُ لَنَا فَرَطًا |
| ਵਜਅਲਹੁ ਲਨਾ ਅਜਰੰਵ | وَّاجْعَلْهُ لَنَا اَجْرًا وَّ |
| ਵਜਅਲਹੁ ਲਨਾ ਸ਼ਾਫ਼ਿਅੰਵ | اجْعَلْهُ لَنَا شَافِعًا |
| ਵਮੁਸ਼ੱਫ਼ਾਅੰਨ। | وَّمُشَفَّعًا۔ |

ਅਰਥ :- ਹੇ ਅਲਾੱਹ! ਬਣਾ ਉਸ ਨੂੰ ਸਾਡੇ ਲਈ ਪਹਿਲਾਂ ਜਾਣ ਵਾਲਾ ਅਤੇ ਬਣਾ ਉਸਨੂੰ ਸ਼ਿਫ਼ਾਅਤ

*ਕਰਨ ਵਾਲਾ ਅਤੇ ਉਸਦੀ ਸਫ਼ਾਰਿਸ਼ ਕਬੂਲ ਫ਼ਰਮਾ।*

ਨੋਟ :- ਜੇਕਰ ਜਨਾਜ਼ਾ ਲੜਕੀ ਦਾ ਹੋਵੇ ਤਾਂ ਵਜਅਲਹੁ ਦੀ ਥਾਂ ਵਜਅਲਹਾ ਪੜ੍ਹਿਆ ਜਾਵੇ।

# ਨਮਾਜ਼ ਇਸਤਖ਼ਾਰਾ

ਜੱਦ ਮਨੁਖ ਕਿਸੇ ਕੰਮ ਦੇ ਕਰਨ ਦਾ ਇਰਾਦਾ ਕਰੇ ਤਾਂ ਉਸ ਨੂੰ ਚਾਹੀਦਾ ਹੈ ਕਿ ਉਹ ਇਸਤਖ਼ਾਰੇ ਦੀ ਨਮਾਜ਼ ਪੜ੍ਹੇ। ਇਸਤਖ਼ਾਰਾ ਕਰਨਾ ਸੁਨੱਤ ਹੈ, ਅਤੇ ਅਲੱਾਹ ਤੋਂ ਖ਼ੈਰ ਤਲਬ ਕਰੇ। ਅਲੱਾਹ ਉਸ ਦੇ ਲਾਹੇ ਵੰਦ ਪੱਖਾਂ ਤੋਂ ਜਾਣੂ ਕਰ ਦੇਵੇਗਾ। ਇਹ ਲਾਜ਼ਮੀ ਨਹੀਂ ਕਿ ਅਲੱਾਹ ਸੂਚਨਾ ਦੇਵੇ। ਭਾਵੇਂ ਕਿਸੇ ਸਮੇਂ ਸੁਪਨੇ ਜਾਂ ਕਸ਼ਫ਼ (ਦਿਵ ਦ੍ਰਿਸ਼ਟੀ, ਰੂਹਾਨੀ ਮੰਜ਼ਰ) ਆਦਿ ਤੋਂ ਖ਼ਬਰ ਵੀ ਮਿਲ ਜਾਂਦੀ ਹੈ, ਪਰੰਤੂ ਅਲੱਾਹ ਤਾਅਲਾ ਉਸ ਦੇ ਦਿਲ ਨੂੰ ਉਸ ਵਲ ਫ਼ੇਰ ਦੇਵੇਗਾ ਜੋ ਉਸ ਲਈ ਚੰਗਾ ਹੈ।

ਨਮਾਜ਼ ਇਸਤਖ਼ਾਰਾ ਦੀ ਢੰਗ ਇਹ ਹੈ ਕਿ ਮਨੁੱਖ ਇਸ਼ਾਅ ਦੀ ਨਮਾਜ਼ ਦੇ ਬਾਦ ਦੋ ਰਕ਼ਅਤ ਨਮਾਜ਼ ਪੜ੍ਹੇ, ਫਿਰ ਇਸਤਖ਼ਾਰਾ ਦੀ ਦੁਆ ਪੜ੍ਹ ਕੇ ਸੌਂ ਰਹੇ :-

| | |
|---|---|
| *ਅੱਲਾਹੁੰਮਾ ਇੰਨੀ ਅਸਤਾਖ਼ੀਰੋਕਾ* | اَللّٰهُمَّ اِنِّیْ اَسْتَخِیْرُكَ |
| *ਬੇ ਇਲਮੇਕਾ ਵ ਅਸਤਕਦੇਰੋਕਾ* | بِعِلْمِكَ وَاَسْتَقْدِرُكَ |
| *ਬੇਕੁਦਰਾਤੇਕਾ ਵ ਅਸਆਲੋਕਾ* | بِقُدْرَتِكَ وَاَسْئَلُكَ |
| *ਮਿਨ ਫ਼ਜ਼ਲੇਕਲ-ਅਜ਼ੀਮ,ਫ਼ਾਇੰਨਾਕਾ* | مِنْ فَضْلِكَ الْعَظِیْمِ فَاِنَّكَ |
| *ਤਕਦੇਰੋ ਵਲਾ ਅਕਦੇਰੋ ਵ ਤਅਲਾਮੋ* | تَقْدِرُ وَلَا اَقْدِرُ وَتَعْلَمُ |
| *ਵਲਾ ਆਅਲਾਮੋ ਵ ਅੰਤਾ ਅੱਲਾਮੁਲ* | وَلَا اَعْلَمُ وَاَنْتَ عَلَّامُ الْغُیُوْبِ |
| *ਗ਼ੁੱਯੂਬ। ਅਲੱਾਹੁੰਮਾ ਇੰਨ ਕੁੰਤਾ* | اَللّٰهُمَّ اِنْ كُنْتَ |
| *ਤਾਅਲਾਮੋ ਅੰਨਾ ਹਾਜ਼ਲ ਅਮਰਾ* | تَعْلَمُ اَنَّ هٰذَا الْاَمْرَ |

(ਇਸ ਦੀ ਥਾਂ ਆਪਣੇ ਕੰਮ ਦਾ ਨਾਂ ਲਵੇ)

| | |
|---|---|
| *ਖ਼ੈਰੁਨ ਲੀ ਫ਼ੀ ਦੀਨੀ ਵ ਮਾਆਸ਼ੀ ਵ ਆਕਿਬਾਤੇ ਅਮਰੀ ਫ਼ਕਦਿਰਹੋਲੀ* | خَیْرٌ لِّیْ فِیْ دِیْنِیْ وَمَعَاشِیْ وَ عَاقِبَةِ اَمْرِیْ فَاقْدِرْهُ لِیْ |
| *ਵ ਯਸਿੱਰਹੋ ਲੀ, ਸੁੱਮਾ ਬਾਰਿਕਲੀ ਫ਼ੀਹੇ। ਵ ਇੰਨ ਕੁੰਤਾ ਤਾਅਲਾਮੋ* | وَیَسِّرْهُ لِیْ ثُمَّ بَارِكْ لِیْ فِیْهِ وَاِنْ كُنْتَ تَعْلَمُ |
| *ਅੰਨਾ ਹਾਜ਼ਲ ਅਮਰਾ* | اَنَّ هٰذَا الْاَمْرَ |

(ਇਸ ਥਾਂ ਵੀ, ਆਪਣੇ ਕੰਮ ਦਾ ਨਾਂ ਲਵੇ)

| | |
|---|---|
| *ਸ਼ਰੁੱਨਲੀ* | شَرٌّ لِيْ |
| *ਫ਼ੀ ਦੀਨੀ ਵ ਮਆਸ਼ੀ* | فِيْ دِيْنِيْ وَمَعَاشِيْ |
| *ਵ ਆਕੇਬਾਤੇ ਅਮਰੀ ਫ਼ ਅਸਰਿਫ਼ਹੋ* | وَعَاقِبَةِ اَمْرِيْ فَاصْرِفْهُ |
| *ਅੰਨੀ ਵਸਰਿਫ਼ਨੀ ਅਨੰਹੋ* | عَنِّيْ وَاصْرِفْنِيْ عَنْهُ |
| ਵ ਅਕਦਿਰ *ਲਿਯਲ ਖ਼ੈਰਾ ਹੈਸੋ* | وَاقْدِرْ لِيَ الْخَيْرَ حَيْثُ |
| *ਕਾਨਾ ਸੁੰਮਾ ਅਰਜ਼ੇਨੀ ਬਿਹੀ ।* | كَانَ ثُمَّ اَرْضِنِيْ بِهٖ |

ਅਰਥ :-    ਹੇ ਅਲੱਾਹ ! ਮੈਂ ਭਲਾਈ ਮੰਗਦਾਂ ਹਾਂ ਤੇਰੇ ਗਿਆਨ ਤੋਂ ਅਤੇ ਕੁਦਰਤ ਮੰਗਦਾ ਹਾਂ ਤੇਰੇ ਗਿਆਨ ਦੀ ਅਤੇ ਕੁਦਰਤ ਚਾਹੁੰਦਾ ਹਾਂ ਤੇਰੀ ਕੁਦਰਤ ਤੋਂ ਅਤੇ ਮੰਗਦਾਂ ਹਾਂ ਤੇਰੀ ਵੱਡੀ ਕਿਰਪਾ ਤੋਂ, ਭਾਵੇਂ ਤੂੰ ਕੁਦਰਤ ਰਖਦਾ ਹੈ ਅਤੇ ਮੈਨੂੰ ਕੋਈ ਕੁਦਰਤ ਨਹੀਂ ਅਤੇ ਤੂੰ ਜਾਣਦਾ ਹੈ ਮੈਂ ਨਹੀਂ ਜਾਣਦਾ ਅਤੇ ਤੂੰ ਹੀ ਜਾਨਣਹਾਰ ਹੈ ਅਲੋਪ ਗੱਲਾਂ ਦਾ । ਹੇ ਅਲੱਾਹ ! ਜੇਕਰ ਤੂੰ ਜਾਣਦਾ ਹੈ ਕਿ ਇਹ ਕੰਮ ਚੰਗਾ ਹੈ ਮੇਰੇ ਲਈ ਮੇਰੇ ਦੀਨ (ਧਰਮ) ਲਈ ਅਤੇ ਮੇਰੀ ਦੁਨੀਆਂ ਵਿੱਚ ਅੰਜਾਮ ਦੇ ਪੱਖੋਂ, ਮੇਰੇ ਕੰਮ ਵਿੱਚ ਤਾਂ ਮੇਰੇ ਲਈ ਮੁਕੱਦਰ ਕਰ ਇਸ ਨੂੰ ਅਤੇ ਸੌਖਾ ਕਰ ਇਸ ਨੂੰ ਮੇਰੇ ਲਈ, ਫਿਰ ਬਰਕਤ ਭਰਦੇ ਮੇਰੇ ਲਈ ਇਸ ਵਿੱਚ । ਅਤੇ ਜੇਕਰ ਤੂੰ ਜਾਣਦਾ ਹੈ ਕਿ ਇਹ ਕੰਮ ਬੁਰਾ ਹੈ ਮੇਰੇ ਲਈ, ਮੇਰੇ ਦੀਨ ਅਤੇ ਮੇਰੀ ਦੁਨੀਆਂ ਵਿੱਚ ਅੰਜਾਮ ਦੇ ਪੱਖੋਂ, ਮੇਰੇ ਕੰਮ ਵਿੱਚ ਤਾਂ ਫ਼ਿਰ ਮੋੜ ਦੇ ਇਸ ਨੂੰ ਮੈਥੋਂ ਅਤੇ ਪਰ੍ਹੇ ਹਟਾ ਲੈ ਮੈਨੂੰ ਇਸ ਤੋਂ ਅਤੇ ਪ੍ਰਦਾਨ ਕਰ ਮੇਰੇ ਲਈ ਭਲਾਈ ਜਿਸ ਥਾਂ ਹੋਵੇ ਅਤੇ ਫਿਰ ਰਾਜ਼ੀ ਕਰਦੇ ਮੈਨੂੰ ਉਸ ਤੇ ।

# ਨਮਾਜ਼ ਹਾਜਤ

ਜੇਕਰ ਕਿਸੇ ਨੂੰ ਕੋਈ ਹਾਜਤ (ਲੋੜ, ਜ਼ਰੂਰਤ) ਪਏ ਤਾਂ ਉਸ ਨੂੰ ਚਾਹੀਦਾ ਹੈ ਕਿ ਨਮਾਜ਼ ਹਾਜਤ ਪੜ੍ਹੇ । ਨਮਾਜ਼ ਹਾਜਤ ਦਾ ਇਹ ਢੰਗ ਹੈ ਕਿ ਵੁਜ਼ੂ ਕਰਕੇ ਦੋ ਰਕਾਅਤ ਨਮਾਜ਼ ਪੜ੍ਹੇ । ਫਿਰ ਅਲੱਾਹ ਤਆਲਾ ਦੀ ਉਸਤਤਿ ਕਰੇ ਅਤੇ ਹਜ਼ਰਤ ਰਸੂਲੇ ਮਕਬੂਲ ਸੱਲਲਾਹੋ ਅਲੈਹਿ ਵਸਲਅਮ 'ਤੇ ਦੁਰੂਦ ਭੇਜੇ ਅਤੇ ਇਹ ਦੁਆਏ 'ਹਾਜਤ' ਪੜ੍ਹੇ :-

| | |
|---|---|
| *ਲਾ ਇਲਾਹਾ ਇੱਲੱਲਾਹੁਲ ਹਲੀਮੁਲ* | لَا اِلٰهَ اِلَّا اللّٰهُ الْحَلِيْمُ |
| *ਕਰੀਮੋ ਸੁਬਹਾਨੱਲਾਹੇ* | الْكَرِيْمُ سُبْحَانَ اللّٰهِ |
| *ਰੱਬਿਲ ਅਰਸ਼ਿਲ ਅਜ਼ੀਮਿ* | رَبِّ الْعَرْشِ الْعَظِيْمِ |

*ਵਲ ਹਮਦੋ ਲਿੱਲਾਹੇ ਰੱਬਿਲ* وَالْحَمْدُ لِلّٰهِ رَبِّ
*ਆਲਾਮੀਨ । ਅਸਆਲਾਕਾ* الْعٰلَمِيْنَ. اَسْئَلُكَ
*ਮੂਜਿਬਾਤਿ ਰਹਮਾਤਿਕਾ ਵ* مُوْجِبَاتِ رَحْمَتِكَ وَ
*ਅਜ਼ਾਇਮਾ ਮਗ਼ਫ਼ਿਰਾਤਿਕਾ* عَزَائِمَ مَغْفِرَتِكَ
*ਵਲਗ਼ਨੀਮਾਤਾ ਮਿਨ ਕੁੱਲੇ* وَالْغَنِيْمَةَ مِنْ كُلِّ
*ਬਿੱਰਿਨ ਵੱਸਲਾਮਾਤਾਮਿਨ* بِرٍّ وَ السَّلَامَةَ مِنْ
*ਕੁੱਲੇ ਇਸਮਿਨ ਲਾ ਤਦਾਅਲੀ* كُلِّ اِثْمٍ لَا تَدَعْ لِيْ
*ਜ਼ੰਬਨ ਇੱਲਾ ਗ਼ਫ਼ਰਤਾਹੂ* ذَنْبًا اِلَّا غَفَرْتَهٗ
*ਵਲਾ ਹੱਮਨ ਇੱਲਾ ਫਰੱਜਤਾਹੂ* وَلَا هَمًّا اِلَّا فَرَّجْتَهٗ
*ਵਲਾ ਹਾਜਾਤਨ ਹਿਯਾ ਲਕਾ ਰਿਜ਼ਨ* وَلَا حَاجَةً هِيَ لَكَ رِضًى
*ਇੱਲਾ ਕਜ਼ੈਤਾਹਾ ਯਾ ਅਰਹਾ* اِلَّا قَضَيْتَهَا يَا
*ਮਰ ਰਾਹਿਮੀਨ ।* اَرْحَمَ الرّٰحِمِيْنَ ؛

ਅਰਥ :- ਅਲੱਾਹ ਤੋਂ ਬਿਨ੍ਹਾਂ ਕੋਈ ਹੋਰ ਪੂਜਣ ਦੇ ਯੋਗ ਨਹੀਂ ਉਹ ਬਹੁਤ ਹੀ ਸੰਤੋਖ ਵਾਲਾ ਅਤੇ ਇੱਜ਼ਤ ਵਾਲਾ ਹੈ, ਪਾਕ ਹੈ ਅਲੱਾਹ ਜੋ ਮਹਾਨ ਅਕਾਸ਼ਾਂ ਦਾ ਰੱਬ ਹੈ ਅਤੇ ਸਾਰੀਆਂ ਉਸਤੱਤੀਆਂ ਅਲੱਾਹ ਲਈ ਹਨ ਜੋ ਸਾਰਿਆਂ ਜਹਾਨਾਂ ਦਾ ਪਾਲਣ ਵਾਲਾ ਹੈ । ਮੈਂ ਚਾਹੁੰਦਾ ਉਹਨਾਂ ਕੰਮਾ ਦੀ ਤੌਫ਼ੀਕ, ਜੋ ਤੇਰੀ ਰਹਿਮਤ ਦਾ ਮੂਜਬ ਹੋਣ, ਅਤੇ ਜਿਨ੍ਹਾਂ ਤੋਂ ਤੇਰੀ ਬਖ਼ਸ਼ਿਸ਼ (ਪ੍ਰਾਪਤ) ਹੋਵੇ, ਅਤੇ ਹਰ ਇੱਕ ਨੇਕੀ ਦਾ ਫਲ ਅਤੇ ਹਰ ਇਕ ਗੁਨਾਹ (ਪਾਪ) ਤੋਂ ਮੁਕਤੀ, ਨ ਛੱਡ ਦੇਵੇਂ ਤੂੰ ਕੋਈ ਗੁਨਾਹ ਬਖ਼ਸ਼ ਦੇਣ ਤੋਂ ਬਿਨਾਂ, ਨ ਕੋਈ ਦੁਖ ਦੂਰ ਕਰ ਦੇਣ ਤੋਂ ਬਿਨਾਂ ਅਤੇ ਨ ਕੋਈ ਲੋੜ ਜੋ ਤੇਰੀ ਮਰਜ਼ੀ (ਇੱਛਾ) ਅਨੁਸਾਰ ਹੈ, ਪੂਰਾ ਕਰ ਦੇਣ ਤੋਂ ਬਿਨਾਂ । ਹੇ ਸਭ ਤੋਂ ਵੱਧ ਰਹਿਮ ਕਰਨ ਵਾਲੇ ।

## ਸਲਾਤੇ ਤਸਬੀਹ

ਇਹ ਇਕ ਨਫ਼ਲੀ ਨਮਾਜ਼ ਹੈ ਇਸ ਦੀ ਵੱਡਿਆਈ ਵਰਨਣ ਕਰਦਿਆਂ ਹੋਇਆਂ ਹਜ਼ਰਤ ਰਸੂਲੇਪਾਕ ਸੱਲੱਲਾਹੋ ਅਲੈਹਿ ਵਸੱਲਮ ਨੇ ਆਪਣੇ ਚਾਚਾ ਅਬੱਾਸ ਨੂੰ ਇਸ ਨਮਾਜ਼ ਦਾ ਤਰੀਕਾ ਸਿਖਾਇਆ ਅਤੇ ਕਿਹਾ ਕਿ ਹੇ ਚਾਚਾ ਮੈਂ ਤੁਹਾਨੂੰ ਅਜੇਹੀ ਚੀਜ਼ ਦਿੰਦਾ ਹਾਂ ਜਿਸਦੇ ਸਿੱਟੇ ਵਿੱਚ ਤੁਹਾਡੇ ਅਗਲੇ, ਪਿਛਲੇ, ਨਵੇਂ-ਪੁਰਾਣੇ, ਭੁਲ ਨਾਲ ਜਾ ਜਾਣ ਬੁਝ ਕੇ ਵਾਪਰੇ ਛੋਟੇ-ਵੱਡੇ ਅਤੇ ਗੁਪਤ ਜਾਂ ਪ੍ਰਗਟ ਸਾਰੇ ਪਾਪ ਬਖ਼ਸ਼ ਦਿੱਤੇ ਜਾਣ । ਇਹ ਨਮਾਜ਼

ਤੌਫ਼ੀਕ ਮੁਤਾਬਕ ਰੋਜ਼, ਸਪਤਾਹਿਕ, ਮਾਸਕ, ਵਾਰਸ਼ਕ ਜਾਂ ਸਾਰੀ ਉਮਰ ਵਿੱਚ ਇਕ ਵਾਰ ਵੀ ਪੜ੍ਹ ਸਕਦੇ ਹਨ। ਇਸ ਦੀਆਂ ਚਾਰ ਰਕਅਤਾਂ ਹੁੰਦੀਆਂ ਹਨ। ਇਸ ਦਾ ਤਰੀਕਾ ਇਹ ਹੈ ਕਿ ਹਰ ਰਕਅਤ ਵਿੱਚ ਸੂਰਤ ਫ਼ਾਤਿਹਾ ਅਤੇ ਹੋਰ ਕੋਈ ਸੂਰਤ ਪੜ੍ਹਨ ਮਗਰੋਂ ਪੰਦਰਾਂ ਵਾਰੀ ਸੁਬਹਾਨੱਲਾਹੇ ਵਲ ਹਮਦੋ ਲਿੱਲਾਹੇ ਵਲਾ ਇਲਾਹਾ ਇੱਲ ਲੱਲਾ ਹੋ ਵੱਲਾਹੋ ਅਕਬਰ ਪੜ੍ਹਕੇ ਰੁਕੂਅ ਕਰੇ ਫਿਰ ਰੁਕੂਅ ਵਿੱਚ ਤਸਬੀਹ ਮਗਰੋਂ, ਰੁਕਅ ਤੋਂ ਖੜੇ ਹੋਕੇ ਤਸਮੀਯਾ ਵ ਤਹਮੀਦ ਮਗਰੋਂ, ਹਰ ਸਜਦੇ ਵਿੱਚ ਤਸਬੀਹਾਤ ਮਗਰੋਂ ਦੋਹਾ ਸਜਦਿਆ ਦੇ ਵਿਚਕਾਰ ਦੀ ਦੁਆ ਪੜ੍ਹਣ ਮਗਰੋਂ ਹਰ ਰਕਅਤੇ ਤੇ ਦੂਸਰੇ ਸਜਦੇ ਮਗਰੋਂ ਬਹਿਕੇ ਦਸ-ਦਸ ਵਾਰੀ ਉਪਰੋਕਤ ਦੁਆ ਪੜ੍ਹੇ। ਇਸ ਪ੍ਰਕਾਰ ਇਕ ਰਕਅਤ ਵਿੱਚ ਪਛੱਤਰ (75) ਵਾਰੀ ਅਤੇ ਚਾਰ ਰਕਅਤਾਂ ਵਿੱਚ ਤਿੰਨ ਸੋ (300) ਵਾਰੀ ਇਹ ਦੁਆ ਦੁਹਰਾਈ ਜਾਏ।

# ਨ਼ਫਲੀ ਨਮਾਜ਼ਾਂ

1. ਨਮਾਜ਼ ਤਹੱਜੁਦ :- ਅੱਧੀ ਰਾਤ ਮਗਰੋਂ ਪੌ ਫਟਾਲੇ ਤੋਂ ਪਹਿਲਾ ਤੱਕ ਤਹੱਜੁਦ ਦੀ ਨਮਾਜ਼ ਦਾ ਸਮਾਂ ਹੈ। ਇਸ ਦੀਆਂ ਅੱਠ ਅਕਆਤ ਪੜ੍ਹੀਆਂ ਜਾਂਦੀਆਂ ਹਨ। ਦੋ ਦੋ ਰਕਅਤਾਂ ਪੜ੍ਹਨੀਆਂ ਉਚਿਤ ਹਨ। ਸਮੇਂ ਘਟ ਹੋਵੇ ਤਾਂ ਦੋ ਤਕਅਤਾਂ ਵੀ ਪੜ੍ਹੀਆਂ ਜਾ ਸਕਦੀਆਂ ਹਨ।

2. ਨਮਾਜ਼ ਤਰਾਵੀਹ :- ਰਮਜ਼ਾਨ ਦੇ ਮਹੀਨੇ ਵਿੱਚ ਇਸ਼ਾ ਦੀ ਨਮਾਜ਼ ਮਗਰੋਂ ਅੱਠ ਰਕਅਤਾ ਨਮਾਜ਼ ਤਰਾਵੀਹ ਪੜ੍ਹੀ ਜਾਂਦੀ ਹੈ, ਕੁਝ ਲੋਕ ਵੀਹ ਰਕਅਤਾਂ ਵੀ ਪੜ੍ਹਦੇ ਹਨ। ਨਫਲੀ ਨਮਾਜ਼ ਬਾਰੇ ਏਤਰਾਜ਼ ਨਹੀਂ ਕਰਨਾ ਚਾਹੀਦਾ, ਜੋ ਵੀਹ ਰਕਅਤਾਂ ਪੜ੍ਹਨਾ ਚਾਹੇ ਵੀਹ ਪੜ੍ਹ ਲਏ।

ਅਸੱਲ ਵਿੱਚ ਇਹ ਨਮਾਜ਼ ਤਹੱਜੁਦ ਨੂੰ ਹੀ ਆਪਣੀ ਸਹੂਲਤ ਲਈ ਇਸ਼ਾ ਦੀ ਨਮਾਜ਼ ਮਗਰੋਂ ਪੜ੍ਹਿਆ ਜਾਂਦਾ ਹੈ ਜਿਸਦਾ ਨਾਂ ਤਰਾਵੀਹ ਹੈ।

3. ਨਮਾਜ਼ ਇਸ਼ਰਾਕ :- ਸੂਰਜ ਨਿਕਲਨ ਮਗਰੋਂ ਕੁਝ ਦਿਨ ਚੜ੍ਹੇ ਤੱਕ ਇਹ ਨਮਾਜ਼ ਪੜ੍ਹੀ ਜਾਂਦੀ ਹੈ। ਇਹ ਨਮਾਜ਼ ਦੋ ਰਕਅਤ ਤੋਂ ਲੈਕੇ 12 ਰਕਅਤਾਂ ਤੱਕ ਪੜ੍ਹੀ ਜਾ ਸਕਦੀ ਹੈ।

4. ਨਮਾਜ਼ ਜ਼ੁਹਾ ਜਾ ਨਮਾਜ਼ ਚਾਸ਼ਤ :- ਜੋ ਨਮਾਜ਼ ਦਿਨ ਚੜ੍ਹੇ 9-10 ਵਜੇ ਪੜ੍ਹੀ ਜਾਏ ਉਸਨੂੰ 'ਸਲਾਤੁੱਜ਼ੁਹਾ' ਜਾਂ ਨਮਾਜ਼ੇ ਚਾਸ਼ਤ ਕਹਿੰਦੇ ਹਨ। ਇਸ ਵਿੱਚ 2 ਤੋਂ 8 ਰਕਅਤਾਂ ਤਕ ਨਮਾਜ਼ ਪੜ੍ਹਨੀ ਚਾਹੀਦੀ ਹੈ।

5. ਨਮਾਜ਼ ਜ਼ਵਾਲ:- ਜਦ ਸੂਰਜ ਢਲਣਾ ਅਰੰਭ ਹੋ ਜਾਏ ਤਾਂ ਦੋ ਤੋਂ ਚਾਰ ਰਕਅਤਾਂ ਨਮਾਜ਼ ਜ਼ਵਾਲ ਪੜ੍ਹੀ ਜਾਂਦੀ ਹੈ।

6. ਨਮਾਜ਼ **ਅੱਵਾਬੈਨ**- ਮਗ਼ਰਿਬ ਦੀ ਨਮਾਜ਼ ਮਗਰੋਂ ਇਸ਼ਾ ਦੀ ਅਜ਼ਾਨ ਤੱਕ ਛੇ ਰਕਅਤਾਂ ਪੜ੍ਹੀ ਜਾ ਸਕਦੀਆਂ ਹਨ।

7. ਨਮਾਜ਼ ਇਸਤਸਕਾਅ :- ਕਾਲ ਅਤੇ ਮੀਂਹ ਨ ਹੋਣ ਦੀ ਅਵਸਥਾ ਵਿੱਚ, ਖੁੱਲੇ ਮੈਦਾਨ ਅੰਦਰ ਇਮਾਮ ਚੱਦਰ ਓੜਕੇ ਦੋ ਰਕਅਤ ਨਮਾਜ਼ ਪੜ੍ਹਾਏ। ਕਿਰਅਤ (ਕੁਰਆਨ ਦਾ ਪਾਠ) ਉੱਚੀ ਅਵਾਜ਼ ਵਿੱਚ ਹੋਵੇ ਅਤੇ ਨਮਾਜ਼ ਮਗਰੋਂ ਹੱਥ ਚੁਕ ਕੇ ਇਮਾਮ ਦੁਆ ਕਰਾਏ।

8. ਨਮਾਜ਼ ਕਸੂਫ਼ ਵ ਖਸੂਫ਼:- ਇਹ ਨਮਾਜ਼ ਚੰਦਰਮਾ ਜਾਂ ਸੂਰਜ ਗ੍ਰਹਿਣ ਸਮੇਂ ਪੜ੍ਹੀ ਜਾਂਦੀ ਹੈ ਇਸ ਨਮਾਜ਼ ਦੀਆਂ ਦੋ ਰਕਅਤਾਂ ਹਨ। ਹਰ ਰਕਅਤ ਵਿੱਚ ਦੋ ਰਕੂਅ ਹੁੰਦੇ ਹਨ ਅਤੇ ਕਿਰਅਤ ਉੱਚੀ ਅਵਾਜ਼ ਵਿੱਚ ਹੁੰਦੀ ਹੈ। ਜਿਨ੍ਹਾਂ ਚਿਰ ਤੱਕ ਗ੍ਰਹਿਣ ਹਟੇ ਉਸ ਸਮੇਂ ਤਕ ਨਮਾਜ਼ ਪੜ੍ਹਨੀ ਚਾਹੀਦੀ ਹੈ। ਇਹ ਨਮਾਜ਼ ਜਮਾਅਤ ਨਾਲ ਤੇ ਵੱਖ-ਵੱਖ ਵੀ ਪੜ੍ਹੀ ਜਾ ਸਕਦੀ ਹੈ।

# ਨਮਾਜ਼ ਬਾਰੇ ਕੁਝ ਹੋਰ ਜ਼ਰੂਰੀ ਸਿੱਖਿਆਵਾਂ

1. ਨਮਾਜ਼ ਵਿੱਚ ਰੁਕੂਅ ਜਾਂ ਸੱਜਦੇ ਦੀ ਅਵਸਥਾ ਵਿੱਚ ਕੁਰਅਨ ਕਰੀਮ ਦੀ ਕੋਈ ਆਇਤ ਪੜ੍ਹਨਾ ਮਨ੍ਹਾਂ ਹੈ।

2. ਨਮਾਜ਼ ਪੜ੍ਹਨ ਵਾਲੇ ਦੇ ਸਾਹਮਣਿਓ ਲੰਘਣਾ ਮਨ੍ਹਾ ਹੈ। ਜੇ ਕਰ ਕੋਈ ਮਸਜਿਦ ਵਿੱਚ ਨਮਾਜ਼ ਪੜ੍ਹ ਰਿਹਾ ਹੋਵੇ ਤਾਂ ਇਕ ਸਫ਼ (ਉਹ ਦੂਰੀ ਜਿਸ ਵਿੱਚ ਨਮਾਜ਼ੀ ਨਮਾਜ਼ ਪੜ੍ਹ ਰਿਹਾ ਹੈ) ਦੀ ਥਾਂ ਛੱਡ ਕੇ ਲੰਘਿਆ ਜਾ ਸਕਦਾ ਹੈ। ਜੇ ਨਮਾਜ਼ੀ ਖੁੱਲੀ ਥਾਂ ਨਮਾਜ਼ ਪੜ੍ਹ ਰਿਹਾ ਹੈ ਉਸਨੂੰ ਚਾਹੀਦਾ ਹੈ ਕਿ ਕੋਈ ਚੀਜ਼ ਸਾਹਮਣੇ (ਹਦ ਬੰਦੀ ਲਈ) ਰਖ ਲਏ ਇਸਨੂੰ "ਸਤਰਹ" ਕਹਿੰਦੇ ਹਨ।

3. ਇਮਾਮ ਸੂਰਤ ਫ਼ਾਤਿਹਾ ਪੜ੍ਹਨ ਮਗਰੋਂ ਦੂਸਰੀ ਸੂਰਤ ਪੜ੍ਹਨ ਲਈ ਬਿਸਮਿੱਲਾਹ ਉੱਚੀ ਸੁਰ ਵਿੱਚ ਪੜ੍ਹੇ ਜਾਂ ਮਨ ਵਿੱਚ ਦੋਵੇਂ ਪ੍ਰਕਾਰ ਠੀਕ ਹੈ।

4. ਰੁਕੂਅ ਵਿੱਚ ਲੱਕ ਸਿੱਧਾ ਅਤੇ ਨਿਗਾਹ ਸਜਦੇ ਵਾਲੀ ਥਾਂ ਉੱਪਰ ਹੋਣੀ ਚਾਹੀਦੀ ਹੈ।

5. ਰਕੂਅ ਮਗਰੋਂ ਤਸੱਲੀ ਨਾਲ ਸਿੱਧਾ ਖੜ੍ਹਾ ਹੋਕੇ ਸਜਦੇ ਵਿੱਚ ਜਾਣ ਲਈ ਪਹਿਲਾਂ ਗੋਡੇ ਧਰਤੀ ਉੱਪਰ ਟਿਕਾਏ, ਸਿਵਾਏ ਇਸਦੇ ਕਿ ਕੋਈ ਮਜਬੂਰੀ ਹੋਵੇ। ਸਜਦੇ ਸਮੇਂ ਮੱਥਾ, ਨੱਕ, ਦੋਵੇਂ ਹੱਥ, ਦੋਵੇਂ ਗੋਡੇ ਅਤੇ ਦੋਹਾ ਪੈਰ੍ਹਾਂ ਦੇ ਪੰਜੇ ਧਰਤੀ ਨੂੰ ਛੂਹ ਰਹੇ ਹੋਣ। ਅਰਕਾਂ ਧਰਤੀ ਤੋਂ ਉੱਚੀਆਂ ਹੋਣ। ਬਾਹਵਾਂ ਕੱਛਾ ਤੇ ਪਟਾਂ ਤੋਂ ਵਖਰੀਆਂ ਹੋਣ। ਹੱਥਾਂ ਦੀਆਂ

ਉਂਗਲਾਂ ਇਕਠੀਆਂ ਕਿਬਲੇ ਵੱਲ ਹੋਣ। ਇਸੇ ਪ੍ਰਕਾਰ ਪੈਰ੍ਹਾਂ ਦੀਆਂ ਉਂਗਲਾਂ ਵੀ।

6. ਇਮਾਮ ( ਨਮਾਜ਼ ਪੜਾਉਣ ਵਾਲਾ) ਜੇਕਰ ਕੁਝ ਭੁਲ ਜਾਏ ਜਾਂ ਗ਼ਲਤੀ ਕਰੇ ਤਾਂ ਮੁਕਤਦੀਆਂ (ਪਿੱਛੇ ਨਮਾਜ਼ ਪੜ੍ਹਨ ਵਾਲੇ) ਨੂੰ ਚਾਹੀਦਾ ਹੈ ਕਿ "ਸੁਬਹਾਨੱਲਾਹ" ਆਖਣ। ਜੇਕਰ ਇਮਾਮ ਆਪਣੀ ਗ਼ਲਤੀ ਨੂੰ ਨ ਪਛਾਣੇ ਤਾਂ ਇਮਾਮ ਦੀ ਪੈਰ੍ਹਵੀ ਕਰੋ। ਨਮਾਜ਼ ਮਗਰੋਂ ਗ਼ਲਤੀ ਦੀ ਜਾਨਕਾਰੀ ਕਰਾਈ ਜਾਏ। ਜੇਕਰ ਇਮਾਮ ਕੋਈ ਆਇਤ ਭੁਲ ਜਾਏ ਜਾਂ ਗ਼ਲਤ ਪੜ੍ਹੇ ਤਾਂ ਮੁਕਤਦੀ ਉੱਚੀ ਸੁਰ ਨਾਲ ਠੀਕ ਆਇਤ ਪੜ੍ਹ ਦੇਣ। ਗਲਤੀ ਨਾਲ ਜੇਕਰ ਨਮਾਜ਼ ਦੀ ਤਰਤੀਬ ਬਦਲ ਜਾਏ ਜਾਂ ਕੋਈ ਜ਼ਰੂਰੀ ਅੰਗ ਰਹਿ ਜਾਏ ਤਾਂ ਸਜਦਾ ਸਹਵ ਜ਼ਰੂਰੀ ਹੈ।

7. ਮੁਕਤਦੀ ਦੀ ਕੋਈ ਕਿਰਿਆ ਵੀ ਇਮਾਮ ਤੋਂ ਪਹਿਲਾ ਨਹੀਂ ਹੋਣੀ ਚਾਹੀਦੀ।

8. ਜੇਕਰ ਕੇਵਲ ਇਕ ਮੁਕਤਦੀ ਹੋਵੇ ਤਾਂ ਇਮਾਮ ਦੇ ਸੱਜੇ ਪਾਸੇ ਖੜ੍ਹਾ ਹੋਵੇ ਜਦ ਦੂਜਾ ਮੁਕਤਦੀ ਆ ਜਾਏ ਤਾਂ ਉਹ ਇਮਾਮ ਦੇ ਖੱਬੇ ਪਾਸੇ ਖੜਾ ਹੋਵੇ।

9. ਜਦ ਇਮਾਮ ਸੂਰਤ ਫ਼ਾਤਿਹਾ ਤੋਂ ਬਿਨਾਂ ਕੋਈ ਹੋਰ ਆਇਤ ਕੁਰਆਨ ਕਰੀਮ ਦੀ ਪੜ੍ਹੇ ਤਾਂ ਮੁਕਤਦੀ ਖਮੋਸ਼ੀ ਨਾਲ ਸੁਣਨਣ ਆਇਤ ਨੂੰ ਜੀਭ ਨਾਲ ਨਾ ਦੁਹਰਾਉਣ। ਹਾਂ, ਸੂਰਤ ਫ਼ਾਤਿਹਾ ਸਣੇ ਇਮਾਮ ਸਾਰਿਆਂ ਲਈ ਪੜ੍ਹਨੀ ਜ਼ਰੂਰੀ ਹੈ।

10. ਜੇਕਰ ਕੋਈ ਅਜਿਹੇ ਸਮੇਂ ਨਮਾਜ਼ ਬਾਜਮਾਤ ਵਿੱਚ ਸ਼ਾਮਲ ਹੋਵੇ ਜਦ ਇਮਾਮ ਇਕ ਜਾਂ ਦੋ ਰਕਅਤਾਂ ਪੜ੍ਹਾ ਚੁਕਿਆ ਹੋਵੇ ਤਾਂ ਜਿਨ੍ਹੀਆ ਰਕਅਤਾਂ ਰਹਿ ਗਈਆਂ ਹਨ ਇਮਾਮ ਦੇ ਸਲਾਮ ਫ਼ੇਰ ਲੈਣ ਮਗਰੋਂ ਪੂਰੀਆਂ ਕਰ ਲਓ। ਭਾਵ ਆਪ ਇਮਾਮ ਨਾਲ ਸਲਾਮ ਨਾ ਫ਼ੇਰੇ ਸਗੋਂ ਨਮਾਜ਼ ਪੂਰੀ ਕਰਨ ਲਈ ਖੜਾ ਹੋ ਜਾਏ। ਜੇਕਰ ਪਹਿਲੀ ਜਾ ਦੂਜੀ ਰਕਅਤ ਵਿੱਚ ਸ਼ਾਮਲ ਨਹੀਂ ਹੋ ਸਕਿਆ ਤਾਂ ਅਜਿਹੀ ਅਵਸਥਾ ਵਿੱਚ ਜੋ ਰਕਅਤ ਜਾਂ ਰਕਅਤਾਂ ਉਹ ਪੜ੍ਹੇਗਾ ਉਸ ਵਿੱਚ ਸੂਰਤ ਫ਼ਾਤਿਹਾ ਤੋਂ ਬਿਨਾਂ ਕੁਰਆਨ ਕਰੀਮ ਦਾ ਕੁਝ ਭਾਗ ਪੜ੍ਹਨਾ ਜ਼ਰੂਰੀ ਹੈ ਜੋ ਘੱਟੋ-ਘੱਟ ਤਿੰਨ ਆਇਤਾਂ ਬਰਾਬਰ ਹੋਵੇ। ਉਸ ਲਈ ਇਹ ਰਕਅਤਾਂ ਅਰੰਭਕ ਹਨ।

11. ਨਮਾਜ਼ ਦਾ ਇਮਾਮ ਉਹ ਹੋਣਾ ਚਾਹੀਦਾ ਹੈ ਜਿਸਨੂੰ ਕੁਰਆਨ ਕਰੀਮ ਬਹੁਤਾ ਯਾਦ ਹੋਵੇ, ਜੇਕਰ ਇਸ ਵਿੱਚ ਕਈ ਬਰਾਬਰ ਹੋਣ ਤਾਂ ਜੋ ਬਹੁਤਾ ਬੁੱਧੀਮਾਨ ਤੇ ਵਿਦਵਾਨ ਹੋਵੇ, ਜੇਕਰ ਇਸ ਵਿੱਚ ਵੀ ਕਈ ਬਰਾਬਰ ਹੋਣ ਤਾਂ ਜੋ ਉਮਰ ਵਿੱਚ ਵੱਡਾ ਹੋਵੇ ਉਹ ਇਮਾਮ ਹੋਵੇ। ਜੇਕਰ ਦੂਸਰੀ ਮਸਜਿਦ ਵਿੱਚ ਜਾਏ ਜਿੱਥੇ ਪਹਿਲਾਂ ਤੋਂ ਹੀ ਇਮਾਮ ਨਿਯੁਕਤ ਹੈ ਤਾਂ ਉੱਥੇ ਉਹ ਹੀ ਇਮਾਮ ਰਹੇਗਾ ਸਿਵਾਏ ਇਸਦੇ ਕਿ ਉਹ ਦੂਸਰੇ ਨੂੰ ਇਮਾਮਤ ਕਰਨ ਦੀ ਆਗਿਆ ਦੇਵੇ। ਇਸ ਪ੍ਰਕਾਰ ਜਦ ਕੋਈ ਕਿਸੇ ਦੇ ਘਰ ਮਿਲਣ ਲਈ

ਜਾਏ ਤਾਂ ਮਾਲਕ ਮਕਾਨ ਹੀ ਇਮਾਮ ਹੋਵੇਗਾ ਸਿਵਾਏ ਇਸਦੇ ਕਿ ਦੂਸਰੇ ਨੂੰ ਆਗਿਆ ਦੇਵੇ। ਕੁਰਆਨ ਕਰੀਮ ਦੇ ਹਿਫ਼ਜ਼ (ਯਾਦ ਰਖਣ) ਦੇ ਪੱਖੋਂ ਨਾ-ਬਾਲਗ਼ ਵੀ ਇਮਾਮ ਹੋ ਸਕਦਾ ਹੈ।

12. ਇਮਾਮ ਤੋਂ ਅੱਗੇ ਹੋਕੇ ਕੋਈ ਮੁਕਤਦੀ ਨਮਾਜ਼ ਨਹੀਂ ਪੜ੍ਹ ਸਕਦਾ।

13. ਜੇਕਰ ਇਮਾਮ ਮੁਸਾਫ਼ਰ (ਯਾਤਰੂ) ਹੋਵੇ ਤਾਂ ਉਹ ਨਮਾਜ਼ ਕਸਰ ਪੜ੍ਹੇਗਾ ਅਤੇ ਮੁਕਤਦੀ ਇਮਾਮ ਦੇ ਸਲਾਮ ਫੇਰਨ ਮਗਰੋਂ ਆਪਣੀ ਨਮਾਜ਼ ਪੂਰੀ ਕਰਨ।

14. ਜੇਕਰ ਇਮਾਮ ਖੜੇ ਹੋਣ ਤੋਂ ਅਸਮਰਥ ਹੋਵੇ ਤਾਂ ਬੈਠਕੇ ਵੀ ਨਮਾਜ਼ ਪੜ੍ਹਾ ਸਕਦਾ ਹੈ। ਪਰ ਮੁਕਤਦੀ ਉਸਦੇ ਮਗਰ ਖੜੇ ਹੋਕੇ (ਅਸਲ ਢੰਗ ਨਾਲ) ਨਮਾਜ਼ ਪੜ੍ਹਨਗੇ।

15. ਜੇਕਰ ਨਮਾਜ਼ ਬਾ-ਜਮਾਤ ਵਿੱਚ ਕਿਸੇ ਕਾਰਨ ਵੁਜ਼ੂ ਟੁਟ ਜਾਏ ਤਾਂ ਨਮਾਜ਼ ਤੋਂ ਵੱਖ ਹੋਕੇ ਫ਼ਿਰ ਵੁਜ਼ੂ ਕਰਕੇ ਨਮਾਜ਼ ਵਿੱਚ ਸ਼ਾਮਲ ਹੋ ਜਾਏ, ਜਿਨ੍ਹੀਆ ਰਕਅਤਾ ਰਹਿ ਗਈਆਂ ਉਹ ਬਾਦ ਵਿੱਚ ਪੂਰੀ ਕਰ ਲਓ। ਜੇ ਕਰ ਕੋਈ ਇਕੱਲਾ ਹੀ ਨਮਾਜ਼ ਪੜ੍ਹ ਰਿਹਾ ਹੋਵੇ ਅਤੇ ਨਮਾਜ਼ ਪੜ੍ਹਦਿਆ ਸਮੇਂ ਕਿਸੇ ਕਾਰਨ ਵੁਜ਼ੂ ਟੁਟ ਜਾਏ ਤਾਂ ਉਸ ਲਈ ਜਾਇਜ਼ ਹੈ ਕਿ ਵੁਜ਼ੂ ਕਰਕੇ ਉੱਥੋਂ ਹੀ ਨਮਾਜ਼ ਸ਼ੁਰੂ ਕਰੇ ਜਿੱਥੇ ਛੱਡੀ ਸੀ ਪਰ ਸ਼ਰਤ ਇਹ ਹੈ ਕਿ ਕਿਸੇ ਨਾਲ ਗੱਲ ਨ ਕੀਤੀ ਹੋਵੇ। ਗੱਲਾਂ ਕਰਨ ਦੀ ਅਵਸਥਾ ਵਿੱਚ ਪੂਰੀ ਨਮਾਜ਼ ਸ਼ੁਰੂ ਤੋਂ ਪੜ੍ਹਨੀ ਹੋਵੇਗੀ।

16. ਜੇ ਕੋਈ ਇਮਾਮ ਦੇ ਨਾਲ ਰੁਕੂਅ ਵਿੱਚ ਸ਼ਾਮਲ ਹੋਵੇ ਉਸਦੀ ਰਕਅਤ ਹੋ ਗਈ। ਰੁਕੂਅ ਮਗਰੋਂ ਸ਼ਾਮਲ ਹੋਣ ਵਾਲੇ ਦੀ ਰਕਅਤ ਨਹੀਂ ਹੁੰਦੀ। ਜਦ ਨਮਾਜ਼ ਅਰੰਭ ਹੋ ਜਾਏ ਫ਼ਿਰ ਇਸ ਵਿਚਾਰ ਨਾਲ ਰੁਕੇ ਜਾ ਠਹਿਰੇ ਰਹਿਣਾ ਕਿ ਰੁਕੂਅ ਵਿੱਚ ਸ਼ਾਮਲ ਹੋ ਜਾਵਾਂਗੇ ਠੀਕ ਨਹੀਂ, ਜਦ ਨਮਾਜ਼ ਹੋ ਰਹੀ ਹੋਵੇ ਤਾਂ ਝਟ ਉਸ ਵਿੱਚ ਸ਼ਾਮਲ ਹੋਣਾ ਜ਼ਰੂਰੀ ਹੈ।

17. ਜੇਕਰ ਕੋਈ ਸੁੱਨਤਾਂ ਪੜ੍ਹ ਰਿਹਾ ਹੋਵੇ, ਇਸ ਸਮੇਂ ਨਮਾਜ਼ ਅਰੰਭ ਹੋ ਜਾਏ ਤਾਂ ਉਸਨੂੰ ਚਾਹੀਦਾ ਹੈ ਕਿ ਝਟ ਸਲਾਮ ਫੇਰਕੇ ਨਮਾਜ਼ ਬਾਜਮਾਤ ਵਿੱਚ ਸ਼ਾਮਲ ਹੋ ਜਾਏ ਅਤੇ ਸੁਨੱਤਾਂ ਬਾਦ ਵਿੱਚ ਪੜ੍ਹ ਲਏ।

18. ਨਮਾਜ਼ ਵਿੱਚ ਸ਼ਾਮਲ ਹੋਣ ਲਈ ਭੱਜ (ਨੱਠ) ਕੇ ਜਾਣਾ ਠੀਕ ਨਹੀਂ।

19. ਜੇਕਰ ਕਿਸੇ ਨੇ ਪਹਿਲੇ ਸਮੇਂ ਦੀ ਨਮਾਜ਼ ਨਹੀਂ ਪੜ੍ਹੀ ਹੋਵੇ ਅਤੇ ਦੂਸਰੇ ਸਮੇਂ ਦੀ ਨਮਾਜ਼ ਅਰੰਭ ਹੋ ਜਾਏ, ਅਜਿਹੀ ਅਵਸਥਾ ਵਿੱਚ ਉਸਨੂੰ ਪਹਿਲੇ ਸਮੇਂ ਦੀ ਨਮਾਜ਼ ਪਹਿਲਾਂ ਪੜ੍ਹਨੀ ਚਾਹੀਦੀ ਹੈ। ਜੇਕਰ ਦੂਸਰੇ ਸਮੇਂ ਦੀ ਨਮਾਜ਼ ਦਾ ਸਮਾਂ ਵੀ ਲੰਘ ਰਿਹਾ ਹੋਵੇ ਕਿ ਪਹਿਲੀ ਪੜ੍ਹੇ ਤਾਂ ਦੂਸਰੀ ਦਾ ਸਮਾਂ ਲੰਘ ਜਾਏਗਾ ਤਾਂ ਅਜਿਹੀ ਅਵਸਥਾ ਵਿੱਚ

ਮਗਰਲੀ ਨਮਾਜ਼ ਪਹਿਲਾਂ ਪੜ੍ਹੇ ਅਤੇ ਪਹਿਲੀ ਨਮਾਜ਼ ਜੋ ਉਸਦੇ ਜ਼ੁੰਮੇ ਸੀ ਪਿਛੋਂ ਪੜ੍ਹੇ।

20. ਜੇਕਰ ਕਿਸੇ ਸਮੇਂ ਇਮਾਮ ਦੋ ਨਮਾਜ਼ਾਂ ਨੂੰ ਜਮਾਂ ਕਰੇ ਅਤੇ ਮਗਰੋਂ ਆਉਣ ਵਾਲੇ ਨਮਾਜ਼ੀ ਨੂੰ ਗਿਆਨ ਨੇ ਹੋਵੇ ਕਿ ਕਿਹੜੀ ਨਮਾਜ਼ ਹੈ ਅਤੇ ਉਹ ਜਮਾਤ ਵਿੱਚ ਸ਼ਾਮਲ ਹੋ ਜਾਏ ਤਾਂ ਉਸਦੀ ਨਮਾਜ਼ ਉਹੋ ਹੋਵੇਗੀ ਜੋ ਇਮਾਮ ਦੀ ਸੀ ਅਤੇ ਦੂਸਰੀ ਨਮਾਜ਼ ਮਗਰੋਂ ਪੜ੍ਹ ਲਏ। ਉਦਾਹਰਨ ਵੱਜੋਂ ਇਮਾਮ ਅਸਰ ਦੀ ਨਮਾਜ਼ ਪੜ੍ਹ ਰਿਹਾ ਸੀ ਨਮਾਜ਼ੀ ਉਸਨੂੰ ਜ਼ੁਹਰ ਦੀ ਸਮਝ ਕੇ ਇਸ ਵਿੱਚ ਸ਼ਾਮਲ ਹੋਇਆ ਤਾਂ ਉਹ ਉਸਦੀ ਵੀ ਅਸਰ ਦੀ ਨਮਾਜ਼ ਹੋਵੇਗੀ ਅਤੇ ਜ਼ੁਹਰ ਦੀ ਨਮਾਜ਼ ਕਜ਼ਾਅ ਕਰਕੇ ਬਾਦ ਵਿੱਚ ਪੜ੍ਹੇ। ਪਰ ਨਮਾਜ਼ੀ ਨੂੰ ਪਤਾ ਲਗ ਜਾਏ ਕਿ ਇਮਾਮ ਅਸਰ ਪੜ੍ਹ ਰਿਹਾ ਹੈ ਤਾਂ ਉਸਨੂੰ ਜ਼ੁਹਰ ਪਹਿਲਾਂ ਹੀ ਪੜ੍ਹਨੀ ਚਾਹੀਦੀ ਹੈ ਫ਼ਿਰ ਮਗਰੋਂ ਅਸਰ ਦੀ ਨਮਾਜ਼ ਵਿੱਚ ਸ਼ਾਮਲ ਹੋਏ।

21. ਨਮਾਜ਼ ਵਿੱਚ ਮਸਨੂਨ ਦੁਆਵਾਂ ਤੋਂ ਬਿਨਾਂ ਆਪਣੀ ਭਾਸ਼ਾ ਵਿੱਚ ਦੁਆਵਾਂ ਕਰਨੀਆਂ ਚਾਹੀਦੀਆਂ ਹਨ ਇਸ ਬਾਰੇ ਹਜ਼ਰਤ ਮਸੀਹ ਮੌਊਦ ਅਲੈਹਿਸ ਸਾਮਲ ਫ਼ਰਮਉਂਦੇ ਹਨ :-

''ਨਮਾਜ਼ ਦੇ ਅੰਦਰ ਆਪਣੀ ਭਾਸ਼ਾ ਵਿੱਚ ਦੁਆ ਮੰਗਣੀ ਚਾਹੀਦੀ ਹੈ ਕਿਉਂਕਿ ਆਪਣੀ ਭਾਸ਼ਾ ਵਿੱਚ ਦੁਆ ਮੰਗਣ ਨਾਲ ਪੂਰਾ ਜੋਸ਼ ਪੈਦਾ ਹੁੰਦਾ ਹੈ.... ਨਮਾਜ਼ ਵਿੱਚ ਹਰ ਮੌਕੇ 'ਤੇ ਦੁਆ ਮੰਗੀ ਜਾ ਸਕਦੀ ਹੈ, ਰੁਕੂਅ ਵਿੱਚ; ਤਸਬੀਹ ਮਗਰੋਂ, ਸਜਦੇ ਵਿੱਚ, ਤਸ਼ੱਹੁਦ ਮਗਰੋਂ ਖੜ੍ਹੇ ਹੋਕੇ, ਰੁਕੂਅ ਮਗਰੋਂ ਬਹੁਤ ਦੁਆਵਾਂ ਕਰੋ ਤਾਂ ਜੋ ਮਾਲਾ-ਮਾਲ ਹੋ ਜਾਓ।''

*(ਮਲਫ਼ੂਜ਼ਾਤ ਜਿਲਦ ਨੌਵੀਂ ਪੰਨਾ - 55)*

22. ਸਫ਼ਰ ਦੀ ਅਵਸਥਾ ਵਿੱਚ, ਮੀਂਹ ਕਰਕੇ ਜਾਂ ਕਿਸੇ ਹੋਰ ਮਜਬੂਰੀ ਸਮੇਂ ਜਾਂ ਧਾਰਮਕ ਸਮਾਗਮ ਖਾਤਰ ਨਮਾਜ਼ਾਂ ਇੱਕਠੀਆਂ ਪੜ੍ਹੀਆਂ ਜਾ ਸਕਦੀਆਂ ਹਨ। ਜ਼ੁਹਰ ਅਸਰ ਅਤੇ ਮਗ਼ਰਿਬ ਤੇ ਇਸ਼ਾਅ ਨਮਾਜ਼ਾਂ ਜਮਾਂ ਕਰਨ ਸਮੇਂ ਸੁੱਨਤਾਂ ਮੁਆਫ਼ ਹਨ।

# ਨਿਕਾਹ

ਨਿਕਾਹ ਕਰਨਾ ਸੁੱਨਤ ਹੈ, ਜੋ ਵਿਅਕਤੀ ਨਿਕਾਹ ਕਰਨ ਦੀ ਤਾਕਤ ਰਖਦਿਆ ਹੋਇਆਂ ਵੀ ਨਿਕਾਹ ਨਹੀਂ ਕਰਦਾ ਉਹ ਅੱਲਾਹ ਤਾਅਲਾ ਅਤੇ ਹਜ਼ਰਤ ਮੁਹੰਮਦ ਰਸੂਲੁੱਲਾਹ ਸੱਲੱਲਾਹੋ ਅਲੈਹਿ ਵਸੱਲਮ ਦੀ ਖੁੱਲੀ ਅਵੱਗਿਆ ਕਰਦਾ ਹੈ।

ਨਿਕਾਹ ਲਈ ਹੇਠ ਲਿਖਿਆਂ ਸ਼ਰਤਾਂ ਹਨ :-

1. ਪੁਰਸ਼ ਅਤੇ ਇਸਤਰੀ ਤੋਂ ਪੁੱਛਿਆ ਜਾਏ ਕਿ ਕੀ ਉਹ ਆਪੋ ਵਿੱਚ ਨਿਕਾਹ ਕਰਨ ਲਈ ਰਾਜ਼ੀ ਹਨ, ਕਿਉਂਕਿ ਦੋਹਾਂ ਦਾ ਰਾਜ਼ੀ ਹੋਣਾ ਜ਼ਰੂਰੀ ਹੈ।

2. ਇਸਤਰੀ ਵੱਲੋਂ ਉਸ ਦੇ ਵਲੀ ਅਰਥਾਤ ਨੇੜਲੇ ਸਾਕ-ਸੰਬੰਧੀ ਜਿਵੇਂ ਪਿਤਾ ਜਾਂ ਭਰਾ ਦੀ ਮਨਜ਼ੂਰੀ ਵੀ ਜ਼ਰੂਰੀ ਹੈ। ਕਿਉਂਕਿ ਸ਼ਰੀਅਤ ਨੇ ਇਸਤਰੀ ਲਈ ਇਕ ਵਲੀ (ਸਰਪਰਸਤ) ਦਾ ਹੋਣਾ ਜ਼ਰੂਰੀ ਕਰਾਰ ਦਿੱਤਾ ਹੈ।

3. ਮਹਿਰ (ਮਹਿਰ ਉਸ ਮਾਲ ਨੂੰ ਕਹਿੰਦੇ ਹਨ ਜੋ ਪਤਨੀ ਨੂੰ ਜਾਇਦਾਦ ਵੱਜੋਂ ਨਿਕਾਹ ਸਮੇਂ ਪਤੀ ਵੱਲੋਂ ਦਿੱਤਾ ਜਾਂਦਾ ਹੈ ਜਾਂ ਦਿੱਤੇ ਜਾਣ ਦਾ ਪ੍ਰਣ ਕੀਤਾ ਜਾਂਦਾ ਹੈ) ਨਿਯੁਕਤ ਕੀਤਾ ਜਾਏ। ਮਹਿਰ ਤੋਂ ਬਿਨਾਂ ਨਿਕਾਹ ਨਹੀਂ ਹੋ ਸਕਦਾ। ਸ਼ਰੀਅਤ ਨੇ ਮਹਿਰ ਦੀ ਕੋਈ ਹਦ-ਬੰਦੀ ਨਹੀਂ ਕੀਤੀ। ਮਰਦ ਆਪਣੀ ਸਮਰਥਾ ਅਨੁਸਾਰ ਦੇ ਸਕਦਾ ਹੈ ਇਹ ਦੋਹਾਂ ਪਰਿਵਾਰਾਂ ਦੀ ਰਜ਼ਾਮੰਦੀ ਨਾਲ ਤੈਅ ਹੋਣਾ ਚਾਹੀਦਾ ਹੈ। ਮਹਿਰ ਉਨ੍ਹਾਂ ਹੀ ਨਿਯੁਕਤ ਹੋਣਾ ਚਾਹੀਦਾ ਹੈ ਜਿਨ੍ਹਾਂ ਦੇ ਸਕਦਾ ਹੈ ਕਿਉਂਕਿ ਜੇ ਕੋਈ ਮਹਿਰ ਤਾਂ ਬਹੁਤਾ ਰੱਖ ਲੈਂਦਾ ਹੈ ਪਰ ਅਦਾ ਨਹੀਂ ਕਰਦਾ ਉਹ ਗੁਨਾਹਗਾਰ (ਪਾਪੀ) ਹੈ।

4. ਨਿਕਾਹ ਦਾ ਐਲਾਨ (ਘੋਸ਼ਣਾ) ਹੋਣਾ ਚਾਹੀਦਾ ਹੈ, ਜਿਨ੍ਹੇ ਬਹੁਤੇ ਲੋਕਾਂ ਵਿੱਚ ਕੀਤਾ ਜਾਏ ਉਨ੍ਹਾਂ ਹੀ ਚੰਗਾ ਹੈ, ਕਿਉਂਕਿ ਗੁਪਤ ਨਿਕਾਹ ਕੋਈ ਨਿਕਾਹ ਨਹੀਂ ਹੁੰਦਾ।

ਨਿਕਾਹ ਦੇ ਐਲਾਨੇ ਜਾਣ ਦਾ ਢੰਗ ਇਹ ਹੈ ਕਿ ਕਿਸੇ ਉਚਿਤ ਸਥਾਨ ਜਿੱਥੇ ਕੁਝ ਲੋਕ (ਘੱਟੋ-ਘੱਟ ਦੋ ਵਿਕਅਤੀ) ਇਕੱਠੇ ਹੋਣ ਉੱਥੇ ਕੋਈ ਭਦਰ ਪੁਰਸ਼ ਮਸਨੂਨ (ਰੀਤੀ ਅਨੁਸਾਰ) ਤਰੀਕੇ ਨਾਲ ਪਹਿਲਾਂ ਖੁਤਬਾ ਨਿਕਾਹ ਪੜ੍ਹੇ :-

ਖ਼ੁਤਬਾ ਨਿਕਾਹ ਇਹ ਹੈ :-

| | |
|---|---|
| *ਅਲਹਮਦੋ ਲਿੱਲਾਹੇ ਨਹਮਾਦੁਹੂ* | اَلْحَمْدُ لِلّٰهِ نَحْمَدُهٗ |
| *ਵ ਨਸਤਾਈਨੋਹੂ ਵ ਸਨਤਗ਼ਫ਼ਿਰੋਹੂ* | وَنَسْتَعِيْنُهٗ وَنَسْتَغْفِرُهٗ |
| *ਵ ਨੋਮਿਨੋ ਬਿਹੀ ਵ ਨਾਤਾਵੱਕਾਲੋ* | وَنُؤْمِنُ بِهٖ وَنَتَوَكَّلُ |
| *ਅਲੈਹੇ ਵ ਨਾਊਜ਼ੋ ਬਿੱਲਾਹੇ* | عَلَيْهِ وَنَعُوْذُ بِاللّٰهِ |
| *ਮਿੰਨ ਸ਼ੁਰੂਰੇ ਅਨਫ਼ੋਸੇਨਾ ਵਮਿੰਨ* | مِنْ شُرُوْرِ اَنْفُسِنَا وَمِنْ |
| *ਸੱਯੇਆਤੇ ਆਮਾਲੇਨਾ* | سَيِّاٰتِ اَعْمَالِنَا |
| *ਮੰਯ ਯਹਦਿਹਿੱਲਾਹੋ ਫ਼ਲਾ ਮੁਜ਼ਿੱਲਾ ਲਹੂ* | مَنْ يَّهْدِهِ اللّٰهُ فَلَا مُضِلَّ لَهٗ |
| *ਵ ਮੰਯ ਯੁਜ਼ਲਿਲਹੋ ਫ਼ਲਾ ਹਾਦਿਯਾਲਹੂ* | وَمَنْ يُّضْلِلْهُ فَلَا هَادِيَ لَهٗ |
| *ਵ ਨਸ਼ਹਦੋ ਅੰਨ ਲਾ ਇਲਾਹਾ ਇੱਲੱਲਾਹੋ* | وَنَشْهَدُ اَنْ لَّا اِلٰهَ اِلَّا اللّٰهُ |

| | |
|---|---|
| ਵਹਦਾਹੂ ਲਾ ਸ਼ਰੀਕਾ ਲਹੂ ਵ ਨਸ਼ਹਦੋ | وَحْدَهٗ لَا شَرِيْكَ لَهٗ وَ نَشْهَدُ |
| ਅੰਨਾ ਮੁਹੰਮਦਨ ਅਬਦੁਹੂ ਵ ਰਸੂਲੋਹੂ | اَنَّ مُحَمَّدًا عَبْدُهٗ وَرَسُوْلُهٗ |
| ਅੰਮਾ ਬਾਦੋ .ਫਾਊਜ਼ੋ ਬਿੱਲਾਹੇ ਮਿਨਸ਼ | اَمَّا بَعْدُ - فَاَعُوْذُ بِاللّٰهِ مِنَ |
| ਸ਼ੈਤਾਨਿਰ ਰਜੀਮ | الشَّيْطٰنِ الرَّجِيْمِ |
| ਬਿਸਮਿੱਲਾਹਿਰ ਰਹਿਮਾਨਿਰ ਰਹੀਮ o | بِسْمِ اللّٰهِ الرَّحْمٰنِ الرَّحِيْمِ |
| ਯਾ ਅੱਯੋ ਹੱਨਾਸੁੱਤਾਕੂ ਰੱਬਾਕੁਮੁਲੱਜ਼ੀ | يٰاَيُّهَا النَّاسُ اتَّقُوْا رَبَّكُمُ الَّذِىْ |
| ਖਾਲਾਕਾਕੁਮ ਮਿੰਨ ਨ.ਫਸਿੰਵ ਵਾਹਿਦਾਤਿੰਵ | خَلَقَكُمْ مِّنْ نَّفْسٍ وَّاحِدَةٍ |
| ਵ ਖਾਲਾਕਾ ਮਿਨਹਾ ਜ਼ੌਜਾਹਾ ਵਬੱਸਾ | وَّخَلَقَ مِنْهَا زَوْجَهَا وَبَثَّ |
| ਮਿਨਹੁਮਾ ਰਿਜਾਲਨ ਕਸੀਰੰਵ ਵ ਨਿਸਾਆ | مِنْهُمَا رِجَالًا كَثِيْرًا وَّنِسَآءً |
| ਵੱਤਾਕੁੱਲਾ ਹੱਲਜ਼ੀ ਤਸਾਆਲੂਨਾ ਬਿਹੀ | وَاتَّقُوا اللّٰهَ الَّذِىْ تَسَآءَلُوْنَ بِهٖ |
| ਵਲ ਅਰਹਾਮ, ਇੰਨ ਨੱਲਾਹਾ ਕਾਨਾ | وَالْاَرْحَامَ اِنَّ اللّٰهَ كَانَ |
| ਅਲੈਕੁਮ ਰਕੀਬਾ o | عَلَيْكُمْ رَقِيْبًا ○ |
| ਯਾ ਅੱਯੋ ਹੱਲਜ਼ੀਨਾ ਆਮਾਨੁੱਤਾਕੁਲਾਹਾ | يٰاَيُّهَا الَّذِيْنَ اٰمَنُوا اتَّقُوا اللّٰهَ |
| ਵਲ ਤਨਜ਼ੁਰ ਨ.ਫਸੁੰਮ ਮਾ ਕੱਦਾਮਤ | وَلْتَنْظُرْ نَفْسٌ مَّا قَدَّمَتْ |
| ਲਿਗ਼ਦ, ਵੱਤਾਕੁੱਲਾਹ, ਇੰਨ ਨੱਲਾਹਾ | لِغَدٍ وَاتَّقُوا اللّٰهَ اِنَّ اللّٰهَ |
| .ਖਬੀਰੁੰਮ ਬਿਮਾ ਤਾਮਾਲੂਨ o | خَبِيْرٌ بِمَا تَعْمَلُوْنَ ○ |
| ਯਾ ਅੱਯੋ ਹੱਲਜ਼ੀਨਾ ਆਮਾਨੁੱਤਾਕੁਲਾਹਾ | يٰاَيُّهَا الَّذِيْنَ اٰمَنُوا اتَّقُوا اللّٰهَ |
| ਵਕੂਲੂ ਕੌਲਨ ਸਦੀਦੰਯ ਯੁਸਲਿਹ ਲਕੁਮ | وَقُوْلُوْا قَوْلًا سَدِيْدًا يُّصْلِحْ لَكُمْ |
| ਆਮਾਲਾਕੁਮ ਵ ਯਗ.ਫਿਰਲਾਕੁਮ | اَعْمَالَكُمْ وَيَغْفِرْ لَكُمْ |
| ਜ਼ੁਨੂਬਾਕੁਮ ਵਮੰਯ ਯੁਤਿਇੱਲਾਹਾ ਵ ਰਸੂਲਹੂ | ذُنُوْبَكُمْ وَمَنْ يُّطِعِ اللّٰهَ وَرَسُوْلَهٗ |
| .ਫਕਦ .ਫਾਜ਼ਾ .ਫੌਜ਼ਨ ਅਜ਼ੀਮਾ o | فَقَدْ فَازَ فَوْزًا عَظِيْمًا ○ |

ਅਰਥ:- ਸਾਰੀਆਂ ਉਸਤੱਤੀਆਂ ਅੱਲਾਹ ਲਈ ਹੀ ਹਨ, ਇਸ ਲਈ ਅਸੀਂ ਉਸਦੀ ਉਸਤਤੀ ਕਰਦੇ ਹਾਂ ਅਤੇ ਉਸੇ ਤੋਂ ਸਹਾਇਤਾ ਮੰਗਦੇ ਹਾਂ, ਅਤੇ ਆਪਣੇ ਪਾਪਾਂ ਦੀ ਬਖ਼ਸ਼ਿਸ਼ ਦੇ ਜਾਚਕ ਹਾਂ,

*ਅਤੇ ਉਸੇ ਤੇ ਈਮਾਨ ਲਿਆਉਦੇ ਹਾਂ, ਉਸੇ 'ਤੇ ਭਰੋਸਾ ਕਰਦੇ ਹਾਂ, ਅਤੇ ਨ.ਫਸ ਦੀ ਸ਼ਰਾਰਤਾ ਤੋਂ ਅਤੇ ਸਾਡੀਆਂ ਬੁਰਾਈਆਂ ਤੋਂ (ਖ਼ੁਦਾ ਦੀ) ਪਨਾਹ ਵਿੱਚ ਆਉਦੇ ਹਾਂ, (ਦੇਖੋ!) ਜਿਸਨੂੰ ਖ਼ੁਦਾ ਸੁਮਾਰਗ ਵਲ ਲਾਏ ਉਸ ਨੂੰ ਕੋਈ ਕੁਰਾਹੇ ਨਹੀਂ ਪਾ ਸਕਦਾ, ਅਤੇ ਜਿਸਨੂੰ ਖ਼ੁਦਾ ਗੁਮਰਾਹ ਕਰਾਰ ਦੇਵਾ ਉਸਨੂੰ ਕੋਈ ਹਿਦਾਇਤ ਨਹੀਂ ਦੇ ਸਕਦਾ।*

*ਮੈਂ ਗਵਾਹੀ ਦਿੰਦਾ ਹਾਂ ਕਿ ਅੱਲਾਹ ਤੋਂ ਇਬਾਦਤ ਯੋਗ ਨਹੀਂ, ਅਤੇ ਉਸਦਾ ਕੋਈ ਸਾਂਝੀ ਨਹੀਂ, ਅਤੇ ਮੈਂ ਗਵਾਹੀ ਦਿੰਦਾ ਹਾਂ ਕਿ ਹਜ਼ਰਤ ਮੁਹੰਮਦ ਮੁਸਤਫ਼ਾ ਸੱਲੱਲਾਹੋ ਅਲੈਹਿ ਵਸੱਲਮ ਉਸਦੇ ਬੰਦੇ ਤੇ ਰਸੂਲ ਹਨ।*

*ਇਸ ਮਗਰੋਂ ਮੈਂ ਪਨਾਹ ਮੰਗਦਾਂ ਹਾਂ ਅਲਾਹ ਦੇ ਧਿੱਕਾਰੇ ਹੋਏ ਸ਼ੈਤਾਨ ਤੋਂ।*

*ਮੈਂ ਅਲਾਹ ਦਾ ਨਾਂ ਲੈਕੇ ਅਰੰਭ ਕਰਦਾ ਹਾਂ ਜੋ ਬਿਨ ਮੰਗਿਆ ਦੇਣ ਵਾਲਾ ਤੇ ਵਾਰ-ਵਾਰ ਰਹਿਮ ਕਰਨ ਵਾਲਾ ਹੈ।*

*ਹੇ ਲੋਕੋ ! ਆਪਣੇ ਰੱਬ ਤੋਂ ਡਰੋ, ਉਹ ਪਾਕ ਹੈ, ਜਿਸਨੇ ਤੁਹਾਨੂੰ ਇਕ ਜਾਨ ਤੋਂ ਪੈਦਾ ਕੀਤਾ ਅਤੇ ਇਸ ਤੋਂ ਉਸ ਲਈ ਜੋੜਾ ਬਣਾਇਆ ਅਤੇ ਫਿਰ ਉਨ੍ਹਾਂ ਤੋਂ (ਸੰਤਾਨ ਪੈਦਾ ਕਰਕੇ) ਬਹੁਤ ਸਾਰੇ ਪੁਰਸ਼ ਇਸਤ੍ਰੀਆਂ ਬਣਾਕੇ ਨਿਖੇੜ ਦਿੱਤਾ, ਅਤੇ ਤੁਸੀਂ ਅੱਲਾਹ ਤੋਂ ਡਰੋ, ਜਿਸਦਾ ਵਾਸਤਾ ਦੇਕੇ ਤੁਸੀਂ ਮੰਗਦੇ ਹੋ, ਅਤੇ ਸਾਕਾਂ ਤੋਂ ਵੀ (ਦੇਖੋ ਜੇਕਰ ਸ਼ਰੀਅਤ ਦੇ ਖ਼ਿਲਾਫ਼ ਕੰਮ ਕਰੋਗੇ ਤਾਂ) ਅੱਲਾਹ ਤਾਅਲਾ ਹਰ ਸਮੇਂ ਤੁਹਾਡੇ 'ਤੇ ਨਿਗਾਹਬਾਨ ਹੈ।*

*ਹੇ ਮੋਮਿਨੋ ! (ਸ਼ਰਧਾਲੂਓ) ਅੱਲਾਹ ਤੋਂ ਡਰੋ, ਅਤੇ ਚਾਹੀਦਾ ਹੈ ਕਿ ਹਰ ਇਕ ਵਿਕਅਤੀ ਦੇਖਦਾ ਰਹੇ ਕਿ ਆਉਣ ਵਾਲੇ ਸਮੇਂ (ਕਿਯਾਮਤ ਦੇ ਦਿਨ) ਲਈ ਉਸਨੇ ਕੀ ਇਕੱਠਿਆਂ ਕੀਤਾ ਹੈ, ਅੱਲਾਹ ਤੋਂ ਡਰੋ ਕਿਉਕਿ ਉਹ ਤੁਹਾਡੇ ਕਰਮਾਂ ਤੋਂ ਖ਼ਬਰਦਾਰ ਹੈ।*

*ਹੇ ਮੋਮਿਨੋ ! (ਈਮਾਨ ਲਿਆਉਣ ਵਾਲਿਓ) ਸਿੱਧੀਆਂ ਗੱਲਾਂ ਕਰਿਆ ਕਰੋ, ਉਹ ਤੁਹਾਡੇ ਕਰਮ ਠੀਕ ਕਰ ਦੇਵੇਗਾ ਅਤੇ ਤੁਹਾਡੇ ਗੁਨਾਹ (ਪਾਪ) ਵੀ ਮੁਆਫ਼ ਕਰ ਦੇਵੇਗਾ, ਜੋ ਅੱਲਾਹ ਅਤੇ ਉਸਦੇ ਰਸੂਲ ਦੀ ਆਗਿਆ ਪਾਲਣ ਕਰੇਗਾ, ਉਹ ਅਵਸ਼ ਹੀ ਸ਼ਫ਼ਲ ਹੋ ਜਾਵੇਗਾ।*

ਇਸ ਨਿਕਾਹ ਦੇ ਖ਼ੁਤਬੇ ਮਗਰੋਂ ਮੌਕੇ ਅਨੁਸਾਰ ਸੰਖੇਪ ਭਾਸ਼ਣ ਆਪਣੀ ਭਾਸ਼ਾ ਵਿੱਚ ਵੀ ਦਿੱਤਾ ਜਾ ਸਕਦਾ ਹੈ, ਜਿਸ ਵਿੱਚ ਪਤੀ-ਪਤਨੀ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਉਪਦੇਸ਼ ਹੋਣ। ਫਿਰ ਘੋਸ਼ਣਾ ਕੀਤੀ ਜਾਏ ਕਿ ਫ਼ਲਾਂ ਮੁਟਿਆਰ ਦਾ ਨਿਕਾਹ ਫਲਾਣੇ ਗਭਰੂ ਨਾਲ ਇੰਨ੍ਹੇ ਹਕ ਮਹਿਰ 'ਤੇ ਹੋਣਾ ਨਿਯੁਕਤ ਹੋਇਆ ਹੈ, ਫਿਰ ਇਨ੍ਹਾਂ ਦੋਹਾ ਦੁਲਹਾ ਤੇ ਦੁਲਹਨ ਦੇ ਵਲੀ) ਨੂੰ ਵਾਰੀ ਪੁੱਛਿਆ ਜਾਏ ਕਿ ਕੀ ਇਹ ਨਿਕਾਹ ਮੰਜ਼ੂਰ ਹੈ ? ਜੇਕਰ ਉਹ ਇਕਰਾਰ ਕਰਨ ਕਿ ਮੰਜ਼ੂਰ ਹੈ ਫਿਰ ਨਿਕਾਹ ਹੁੰਦਾ ਹੈ। ਇਸ ਨੂੰ ਇਸਲਾਮੀ ਰੀਤੀ ਵਿੱਚ "ਇਜਾਬ ਵ ਕਬੂਲ" ਕਹਿੰਦੇ ਹਨ।

ਇਸਤਰੀ ਲਈ ਪਰਦੇ ਦਾ ਹੁਕਮ ਹੈ ਇਸ ਲਈ ਉਸ ਵੱਲੋਂ ਉਸਦਾ ਵਲੀ ਇਜਾਬ ਵ ਕੁਬੂਲ ਕਰੇਗਾ। ਇਸਤਰੀ ਦਾ ਮਜਲਿਸ ਵਿੱਚ ਹਾਜ਼ਰ ਹੋਣਾ ਜ਼ਰੂਰੀ ਨਹੀਂ। ਇਸੇ ਪ੍ਰਕਾਰ

ਕਿਸੇ ਮਜਬੂਰੀ ਕਰਕੇ ਮਰਦ/ ਔਰਤ. ਵੱਲੋਂ ਵੀ ਉਸਦਾ ਵਲੀ ਨਿਕਾਹ ਦੀ ਮਜਲਿਸ ਵਿੱਚ ਹਾਜ਼ਰ ਨ ਹੋ ਸਕਦੇ ਹੋਣ ਤਾਂ ਉਹ ਆਪਣੀ ਵੱਲੋਂ ਆਪਣੇ ਵਕੀਲ ਨਿਯੁਕਤ ਕਰ ਸਕਦੇ ਹਨ ਤਾਂ ਜੋ ਉਨ੍ਹਾਂ ਵੱਲੋਂ ਇਜਾਬ ਵ ਕੁਬੂਲ ਕਰੇ।

ਇਜਾਬ ਵ ਕੁਬੂਲ ਮਗਰੋਂ ਪੁਰਸ਼ ਇਸਤੀ ਪਤੀ-ਪਤਨੀ ਬਣ ਗਏ। ਪਤੀ ਪਤਨੀ ਨੂੰ ਆਪਣੇ ਘਰ ਲੈ ਜਾ ਸਕਦਾ ਹੈ, ਜਦ ਦੋਹਾ ਦਾ ਮੇਲ ਹੋ ਜਾਏ ਤਾਂ ਪਤੀ ਨੂੰ ਇਕ ਸਾਮੂਹਿਕ ਭੋਜ ਕਰਾਉਣਾ ਚਾਹੀਦਾ ਹੈ ਜਿਸਨੂੰ ਦਾਅਵਤੇ ਵਲੀਮਾ ਕਹਿੰਦੇ ਹਨ। ਵਲੀਮਾ ਸੁੱਨਤ ਹੈ ਇਸ ਵਿੱਚ ਸਾਕਾ ਸੰਬੰਧੀਆ, ਮਿਤਰਾਂ ਅਤੇ ਗ਼ਰੀਬਾ ਨੂੰ ਬੁਲਾਉਣਾ ਚਾਹੀਦਾ ਹੈ।

# ਕੁਝ ਸੂਰਾਤੁਲ ਕੁਰਆਨ

## ਸੂਰਾਤੁਲ ਅਸਰ

| | |
|---|---|
| *ਬਿਸਮਿੱਲਾ ਹਿਰ ਰਹਿਮਾਨਿਰ ਰਹੀਮ੦* | بِسۡمِ ٱللَّهِ ٱلرَّحۡمَٰنِ ٱلرَّحِيمِ ﴿١﴾ |
| *ਵਲ ਅਸਰੇ ੦* | وَٱلۡعَصۡرِ ﴿٢﴾ |
| *ਇੱਨਲ ਇਨਸਾਨਾ ਲ.ਫੀ ਖ਼ੁਸਰਿਨ ੦* | إِنَّ ٱلۡإِنسَٰنَ لَفِي خُسۡرٍ ﴿٣﴾ |
| *ਇਲ ਲੱਲਜ਼ੀਨਾ ਆਮਾਨੂੰ ਵ ਆਮਿਲੁਸ ਸਾਲਿਹਾਤੇ ਵਾਤਾ ਵਾਸੌ ਬਿਲ ਹੱਕਿ ਵਾਤਾ ਵਾਸੌ ਬਿਸੱਬਰ ੦* | إِلَّا ٱلَّذِينَ ءَامَنُواْ وَعَمِلُواْ ٱلصَّٰلِحَٰتِ وَتَوَاصَوۡاْ بِٱلۡحَقِّ وَتَوَاصَوۡاْ بِٱلصَّبۡرِ ﴿٤﴾ |

*ਅਰਥ:- ਮੈਂ ਅੱਲਾਹ ਦਾ ਨਾਂ ਲੈਕੇ ਅਰੰਭ ਕਰਦਾ ਹਾਂ ਜੋ ਬੇ-ਹਦ ਕਰਮ ਕਰਨ ਵਾਲਾ ਤੇ ਵਾਰ-ਵਾਰ ਰਹਿਮ ਕਰਨ ਵਾਲਾ ਹੈ। ਸਮੇਂ ਦੀ ਸੰਹੁ (ਸੌਗੰਧ) ਬੇਸ਼ਕ ਮਨੁਖ ਇਕ ਵੱਡੇ ਘਾਟੇ ਵਿੱਚ ਹੈ। ਸਿਵਾਏ ਉਨ੍ਹਾਂ ਲੋਕਾਂ ਦੇ ਜੋ ਈਮਾਨ ਲਿਆਏ ਅਤੇ ਸ਼ੁਭ ਕਰਮ ਕੀਤੇ ਅਤੇ ਹੱਕ 'ਤੇ ਦ੍ਰਿੜ ਰਹਿੰਦਿਆਂ ਹੋਇਆਂ ਇਕ ਦੂਜੇ ਨੂੰ ਹਕ ਲਈ ਪ੍ਰੇਰਿਆ ਅਤੇ ਸਬਰ-ਸੰਤੋਖ 'ਤੇ ਸਿਥਰ ਰਹਿੰਦਿਆ ਇਕ ਦੂਜੇ ਨੂੰ ਸਬਰ-ਸੰਤੋਖ ਦਾ ਉਪਦੇਸ਼ ਦਿੱਤਾ।*

## ਸੂਰਾਤੁਲ ਫ਼ੀਲ

| | |
|---|---|
| *ਬਿਸਮਿੱਲਾਹਿਰ ਰਹਿਮਾ ਨਿੱਰਹੀਮ੦* | بِسۡمِ ٱللَّهِ ٱلرَّحۡمَٰنِ ٱلرَّحِيمِ ﴿١﴾ |
| *ਅਲਮ ਤਰਾ ਕੈ.ਫਾ .ਫਾਆਲਾ ਰੱਬੋਕਾ ਬਿਅਸਹਾਬਿਲ .ਫੀਲ ੦* | أَلَمۡ تَرَ كَيۡفَ فَعَلَ رَبُّكَ بِأَصۡحَٰبِ ٱلۡفِيلِ ﴿٢﴾ |
| *ਅਲਮ ਯਜਅਲ ਕੈਦਾਹੁਮ .ਫੀ ਤਜ਼ਲੀਲਿੰਵ ੦* | أَلَمۡ يَجۡعَلۡ كَيۡدَهُمۡ فِي تَضۡلِيلٖ ﴿٣﴾ |

***ਵ ਅਰਸਲਾ ਅਲੈਹਿਮ ਤੈਰਨ ਅਬਾਬੀਲ o***
وَّاَرْسَلَ عَلَيْهِمْ طَيْرًا اَبَابِيْلَ ۝٤

***ਤਰਮੀਹਿਮ ਬਿਹਿਜਾਰਾਤਿੰਮ ਮਿਨ ਸਿੱਜੀਲ o***
تَرْمِيْهِمْ بِحِجَارَةٍ مِّنْ سِجِّيْلٍ ۝٥

***ਫਾਜਾਆਲਾਹੁਮ ਕਾਅਸਫ਼ਿਮ ਮਾਕੂਲo***
فَجَعَلَهُمْ كَعَصْفٍ مَّاْكُوْلٍ ۝٦

*ਅਰਥ:- ਮੈਂ ਅੱਲਾਹ ਦਾ ਨਾਂ ਲੈਕੇ ਅਰੰਭ ਕਰਦਾ ਹਾਂ ਜੋ ਅਤਿਅੰਤ ਕਿਰਪਾ ਕਰਨ ਵਾਲਾ, ਬਿਨ ਮੰਗਿਆ ਦੇਣ ਵਾਲਾ ਤੇ ਵਾਰ ਵਾਰ ਰਹਿਮ ਕਰਨ ਵਾਲਾ ਹੈ। (1) ਕੀ ਤੂੰ ਨਹੀਂ ਜਾਣਦਾ ਕਿ ਤੇਰੇ ਰੱਬ ਨੇ ਹਾਥੀ ਵਾਲਿਆਂ ਨਾਲ ਕੀ ਵਰਤਾਓ ਕੀਤਾ ? (2) ਕੀ ਉਸ ਨੇ ਉਹਨਾਂ ਦੀਆਂ ਵਿਉਤਾ ਨੂੰ ਮਿਲੀਆ ਮੇਟ ਨਹੀਂ ਕੀਤਾ ? (3) ਅਤੇ ਉਨ੍ਹਾਂ ਤੇ ਝੁੰਡਾਂ ਦੇ ਝੁੰਡ ਪੰਛੀ ਨਹੀਂ ਭੇਜੇ (4) ਜੋ ਉਹਨਾ ਤੇ ਕੰਕਰਾ ਯੁਕਤ ਮਿੱਟੀ ਦੇ ਢੇਲਿਆਂ ਨਾਲ ਵਾਰ ਕਰ ਰਹੇ ਸਨ (5) ਉਸਨੇ ਉਹਨਾਂ ਨੂੰ ਖਾਧੇ ਹੋਏ ਭੂਸੇ ਵਾਂਗ ਕਰ ਦਿੱਤਾ (6)।*

## ਸੂਰਾਤੁਲ ਕੌਸਰ

***ਬਿਸਮਿੱਲਾਹਿਰ ਰਹਿਮਾਨਿਰ ਰਹੀਮ 1***
بِسْمِ اللّٰهِ الرَّحْمٰنِ الرَّحِيْمِ ۝١

***ਇੰਨਾ ਆਤਇਨਾ ਕਲ ਕੌਸਰ 2***
اِنَّآ اَعْطَيْنٰكَ الْكَوْثَرَ ۝٢

***ਫ਼ਸੱਲੇ ਲਿਰੱਬਿਕਾ ਵਨਹਰ 3***
فَصَلِّ لِرَبِّكَ وَانْحَرْ ۝٣

***ਇੰਨਾ ਸ਼ਾਨਿਆਕਾ ਹੋਵਲ ਅਬਤਰ 4***
اِنَّ شَانِئَكَ هُوَ الْاَبْتَرُ ۝٤

*ਅਰਥ:- ਮੈਂ ਅਲਾਹ ਦਾ ਨਾ ਲੈਕੇ ਅਰੰਭ ਕਰਦਾ ਹਾਂ ਜੋ ਅਤਿਅੰਤ ਕਿਰਪਾ ਕਰਨ ਵਾਲਾ, ਬਿਨਾਂ ਮੰਗਿਆ ਦੇਣ ਵਾਲਾ ਤੇ ਵਾਰ-ਵਾਰ ਰਹਿਮ ਕਰਨ ਵਾਲਾ ਹੈ(1) ਬੇਸ਼ਕ ਅਸੀਂ ਤੈਨੂੰ ਕੌਸਰ (ਹਰ ਇਕ ਨੇਅਮਤ ਦੀ ਅਧਿਕਤਾ) ਦਿੱਤਾ ਹੈ (2) ਸੋ ਤੂੰ ਆਪਣੇ ਰੱਬ ਲਈ ਨਮਾਜ਼ ਪੜ੍ਹ ਅਤੇ ਕੁਰਬਾਨੀ ਦੇ (3) ਵਿਸ਼ਵਾਸ ਰੱਖ ਤੇਰਾ ਵੈਰੀ ਹੀ ਅਬਤਰ (ਅਸਫ਼ਲ) ਰਹੇਗਾ (4)।*

## ਸੂਰਾਤੁਲ ਫ਼ਲਕ

***ਬਿਸਮਿੱਲਾਹਿਰ ਰਹਿਮਾਨਿਰ ਰਹੀਮ 1***
بِسْمِ اللّٰهِ الرَّحْمٰنِ الرَّحِيْمِ ۝١

***ਕੁਲ ਆਊਜ਼ੁ ਬਿਰੱਬਿਲ ਫ਼ਲਕਿ 2***
قُلْ اَعُوْذُ بِرَبِّ الْفَلَقِ ۝٢

***ਮਿੰਨ ਸ਼ੱਰੇ ਮਾ ਖ਼ਲਕ 3***
مِنْ شَرِّ مَا خَلَقَ ۝٣

***ਵਮਿੰਨ ਸ਼ੱਰੇ ਗ਼ਾਸਿਕਿਨ ਇਜ਼ਾ ਵਕਬ 4***
وَمِنْ شَرِّ غَاسِقٍ اِذَا وَقَبَ ۝٤

*ਵਮਿੰਨ ਸ਼ੱਰਿਨ ਨੱਫ਼ਾਸਾਤਿ ਫ਼ਿਲ ਉਕਾਦਿ 5* وَمِنْ شَرِّ النَّفّٰثٰتِ فِي الْعُقَدِ ۝٤

*ਵਮਿੰਨ ਸ਼ੱਰੇ ਹਾਸਿਦਿਨ ਇਜ਼ਾ ਹਸਦ 6* وَمِنْ شَرِّ حَاسِدٍ اِذَا حَسَدَ ۝٥

*ਅਰਥ:- ਮੈਂ ਅੱਲਾਹ ਦਾ ਨਾ ਲੈਕੇ ਅਰੰਭ ਕਰਦਾ ਹਾਂ ਜੋ ਅਤਿਅੰਤ ਕਿਰਪਾ ਕਰਨ ਵਾਲਾ, ਬਿਨਾਂ ਮੰਗਿਆ ਦੇਣ ਵਾਲਾ ਅਤੇ ਵਾਰ-ਵਾਰ ਰਹਿਮ ਕਰਨ ਵਾਲਾ ਹੈ (1) ਤੂੰ ਕਹਿਦੇ ਕਿ ਮੈਂ (ਚੀਜ਼ਾ ਨੂੰ) ਪਾੜਕੇ (ਨਵੀਂ ਚੀਜ਼) ਪੈਦਾ ਕਰਨ ਵਾਲੇ ਰੱਬ ਦੀ ਪਨਾਹ ਮੰਗਦਾ ਹਾਂ (2) ਉਸਦੇ ਡਰ ਤੋਂ ਜੋ ਉਸਨੇ ਪੈਦਾ ਕੀਤਾ (3) ਅਤੇ ਹਨ੍ਹੇਰੇ ਕਰਨ ਵਾਲੇ ਦੇ ਡਰ ਤੋਂ ਜਦ ਛਾ ਚੁਕਿਆ ਹੋਵੇ (4) ਅਤੇ ਗੰਢਾਂ ਵਿੱਚ ਫੂਕਣ ਵਾਲੀਆਂ ਚੀਜ਼ਾ ਦੇ ਡਰ ਤੋਂ (5) ਅਤੇ ਈਰਖਾਲੂ ਦੇ ਡਰ ਤੋਂ ਜਦ ਉਹ ਈਰਖਾ ਕਰੇ (6)*

## ਸੂਰਾਤੁਨ ਨਾਸ

*ਬਿਸਮਿੱਲਾਹਿਰ ਰਹਿਮਾਨਿਰ ਰਹੀਮ1* بِسْمِ اللّٰهِ الرَّحْمٰنِ الرَّحِيْمِ ۝١

*ਕੁਲ ਆਊਜ਼ੁ ਬਿਰੱਬਿਨੰ ਨਾਸਿ 2* قُلْ اَعُوْذُ بِرَبِّ النَّاسِ ۝٢

*ਮਾਲਿਕਿਨ ਨਾਸਿ 3* مَلِكِ النَّاسِ ۝٣

*ਇਲਾ ਹਿੰਨ ਨਾਸਿ 4* اِلٰهِ النَّاسِ ۝٤

*ਮਿਨ ਸ਼ੱਰਿਲ ਵਸਵਾਸਿਲ ਖ਼ੱਨਾਸਿ 5* مِنْ شَرِّ الْوَسْوَاسِ ۙ الْخَنَّاسِ ۝٥

*ਅਲੱਜ਼ੀ ਯੁਵਸਵਿਸੁ ਫ਼ੀ ਸੁਦੂਰਿੰਨ ਨਾਸਿ6* الَّذِيْ يُوَسْوِسُ فِيْ صُدُوْرِ النَّاسِ ۝٦

*ਮਿਨਲ ਜਿੰਨਾਤਿ ਵੱਨਾਸਿ 7* مِنَ الْجِنَّةِ وَالنَّاسِ ۝٧

*ਅਰਥ:- ਮੈਂ ਅਲੱਾਹ ਦਾ ਨਾਂ ਲੈਕੇ ਅਰੰਭ ਕਰਦਾ ਹਾਂ ਜੋ ਅਤਿਅੰਤ ਕਿਰਪਾ ਕਰਨ ਵਾਲਾ, ਬਿਨਾਂ ਮੰਗਿਆ ਦੇਣ ਵਾਲਾ ਤੇ ਵਾਰ-ਵਾਰ ਰਹਿਮ ਕਰਨ ਵਾਲਾ ਹੈ (1) ਤੂੰ ਕਹਿ ਦੇ ਕਿ ਮੈਂ ਮਨੁੱਖਾਂ ਦੇ ਰੱਬ ਦੀ ਪਨਾਹ ਮੰਗਦਾ ਹਾਂ (2) ਮਨੁੱਖਾਂ ਦੇ ਬਾਦਸ਼ਾਹ ਦੀ (3) ਮਨੁੱਖਾਂ ਦੇ ਇਸ਼ਟ ਦੀ (4) ਬੁਹਤੇ ਭਰਮ ਪੈਦਾ ਕਰਨ ਵਾਲੇ ਦੀ ਸ਼ਰਾਰਤ ਤੋਂ, ਜੋ ਭਰਮ ਪਾਕੇ ਪਿੱਛੇ ਹੱਟ ਜਾਂਦਾ ਹੈ (5) ਉਹ ਜੋ ਮਨੁੱਖਾ ਦੇ ਮਨਾਂ ਵਿੱਚ ਭਰਮ ਪਾਉਦਾ ਹੈ (6) (ਭਾਵੇਂ) ਉਹ ਜਿੰਨਾ ਵਿੱਚੋਂ ਹੋਣ (ਅਰਥਾਤ ਵੱਡਿਆਂ ਲੋਕਾਂ ਵਿੱਚੋਂ) ਜਾਂ ਆਮ ਲੋਕਾਂ ਵਿੱਚੋਂ (7)*

## ਕੁਝ ਦੁਆਵਾਂ

1. ਦੁਆ ਦੀ ਪਰਵਾਨਗੀ ਅਤੇ ਭਗਤੀ ਦੇ ਸਾਧਨ ਦੀ ਜਾਨਕਾਰੀ ਲਈ ਦੁਆ :-

ਰੱਬਾਨਾ ਤਕਬਲ ਮਿੰਨਾ।
ਇੱਨਾਕਾ ਅੰਤਸ ਸਮੀਉਲ ਅਲੀਮ ੦
ਰਬਾਨਾ ਵਜ ਅਲਨਾ ਮੁਸਲੇਮੈਨੇ ਲਕਾ
ਵਮਿਨ ਜ਼ੁੱਰਿੱਯਾਤਿਨਾ ਉਮਾਤਨ
ਮੁਸਲੇਮਾਤਨ ਲਕਾ ਵ ਆਰਿਨਾ
ਮਨਾਸਿਕਾਨਾ ਵ ਤੁਬ ਅਲੈਨਾ ਇੱਨਾਕਾ
ਅੰਤਤ ਤੱਵਾਬੁਰ ਰਹੀਮ ੦

رَبَّنَا تَقَبَّلْ مِنَّا، إِنَّكَ أَنْتَ السَّمِيعُ الْعَلِيمُ
رَبَّنَا وَاجْعَلْنَا مُسْلِمَيْنِ لَكَ
وَمِنْ ذُرِّيَّتِنَا أُمَّةً
مُسْلِمَةً لَكَ، وَأَرِنَا
مَنَاسِكَنَا وَتُبْ عَلَيْنَا، إِنَّكَ
أَنْتَ التَّوَّابُ الرَّحِيمُ

(ਅਲਬਕਰਾ ਆਇਤ 128, 129)

ਅਰਥ:- ਹੇ ਸਾਡੇ ਰੱਬ ਸਾਥੋਂ (ਇਹ ਸੇਵਾ) ਕੁਬੂਲ ਕਰ, ਬੇਸ਼ਕ ਤੂੰ ਹੀ ਵਧੇਰੇ ਸੁਨਣ ਵਾਲਾ ਅਤੇ ਜਾਨਕਾਰ ਹੈ।

ਹੇ ਸਾਡੇ ਰੱਬ ਸਾਨੂੰ ਆਪਣਾ ਆਗਿਆਕਾਰ ਬਣਾ ਅਤੇ ਸਾਡੀ ਸੰਤਾਨ ਵਿੱਚੋਂ ਇਕ ਆਗਿਆਕਾਰ ਗਿਰੋਹ ਬਣਾ ਆਪਣੇ ਲਈ ਅਤੇ ਸਾਨੂੰ ਸਾਡੀ ਭਗਤੀ ਦੇ ਸਾਧਨ ਦਸ ਅਤੇ ਕ੍ਰਿਪਾ ਨਾਲ ਧਿਆਨ ਦੇ ਸਾਡੇ 'ਤੇ, ਬੇਸ਼ਕ ਤੂੰ ਹੀ ਕਿਰਪਾ ਨਾਲ ਧਿਆਨ ਦੇਣ ਵਾਲਾ ਅਤੇ ਬਹੁਤ ਰਹਿਮ ਕਰਨ ਵਾਲਾ ਹੈ।

2. ਆਪਣਾ ਸਭ ਕੁਝ ਅਪਣੇ ਰੱਬ ਦੀ ਹਜ਼ੂਰੀ ਵਿੱਚ ਅਰਪਣ ਕਰਨ ਦੀ ਇਬਰਾਹੀਮੀ ਦੁਆ :-

ਰੱਬਾਨਾ ਅਲੈਕਾ ਤਵੱਕਲਨਾ ਵ ਇਲੈਕਾ
ਆ-ਨਬਨਾ ਵ ਇਲੈਕਲ ਮਸੀਰ ੦

رَبَّنَا عَلَيْكَ تَوَكَّلْنَا وَإِلَيْكَ
أَنَبْنَا وَإِلَيْكَ الْمَصِيرُ

(ਅਲ ਮੁਮਤਾਹਿਨਾ-5)

ਅਰਥ:- ਹੇ ਸਾਡੇ ਰੱਬ ! ਅਸੀਂ ਤੇਰੇ ਤੇ ਭਰੋਸਾ ਕਰਦੇ ਹਾਂ ਅਤੇ ਤੇਰੇ ਵਲ ਝੁਕਦੇ ਹਾਂ ਅਤੇ ਤੇਰੇ ਹੀ ਵਲ ਪਰਤ ਕੇ ਜਾਣਾ ਹੈ।

3. ਹਮੇਸ਼ਾ ਸੁਮਾਰਗ 'ਤੇ ਸਥਿਰ ਰਹਿਣ ਲਈ ਦੁਆ :-

ਰੱਬਾਨਾ ਲਾ ਤੁਜ਼ਿਗ ਕੁਲੂਬਾਨਾ ਬਾਦਾ
ਇਜ਼ ਹਦੈਤਨਾ ਵ ਹਬਲਨਾ
ਮਿੱਲਾਦੁਨਕਾ ਰਹਮਾਤਨ, ਇੱਨਾਕਾ
ਅੰਤਲ ਵਹਾਬ ੦

رَبَّنَا لَا تُزِغْ قُلُوبَنَا بَعْدَ
إِذْ هَدَيْتَنَا وَهَبْ لَنَا
مِنْ لَدُنْكَ رَحْمَةً، إِنَّكَ
أَنْتَ الْوَهَّابُ

(ਆਲ-ਇਮਰਾਨ - 9)

ਅਰਥ:- ਹੇ ਸਾਡੇ ਰੱਬ ! ਤੂ ਸਾਨੂੰ ਸੁਮਾਰਗ ਵਲ ਲਗਣ ਮਗਰੋਂ ਸਾਡੇ ਦਿਲਾਂ ਨੂੰ ਵਿੰਗਿਆਂ ਨ ਕਰ ਅਤੇ ਸਾਨੂੰ ਆਪਣੇ ਕੋਲੋਂ ਰਹਿਮਤ ਬਖ਼ਸ਼, ਬੇਸ਼ਕ ਤੂੰ ਬਹੁਤ ਹੀ ਬਖਸ਼ਣਹਾਰ ਹੈ।

4. ਈਮਾਨ ਦਾ ਪ੍ਰਗਟਵਾ ਅਤੇ ਬਖ਼ਸ਼ਸ਼ ਲਈ ਦੁਆ :-

| | |
|---|---|
| *ਰੱਬਾਨਾ ਇੱਨਾਨਾ ਆਮੰਨਾ ਫ਼ਗ਼ਫ਼ਿਰਲਨਾ ਜ਼ੁਨੂੰਬਾਨਾ ਵਾਕੇਨਾ ਅਜ਼ਾਬੰਨ ਨਾਰ ੦* | رَبَّنَآ اِنَّنَآ اٰمَنَّا فَاغْفِرْلَنَا ذُنُوْبَنَا وَقِنَا عَذَابَ النَّارِ |

*(ਆਲ-ਇਮਰਾਨ-17)*

*ਅਰਥ:- ਹੇ ਸਾਡੇ ਰੱਬ ! ਅਸੀਂ ਈਮਾਨ ਲਿਆਏ ਹਾਂ ਸੋ ਸਾਡੇ ਗੁਨਾਹ ਬਖ਼ਸ਼ ਦੇ ਅਤੇ ਸਾਨੂੰ ਅੱਗ ਦੇ ਅਜ਼ਾਬ ਤੋਂ ਬਚਾ।*

5. ਸਾਬਤ ਕਦਮ ਰਹਿਣ ਅਤੇ ਦੁਸ਼ਮਣਾ ਦੇ ਮੁਕਾਬਲੇ 'ਤੇ ਮਦਦ ਲਈ ਦੁਆ :-

| | |
|---|---|
| *ਰਬਾੱਨਾ ਅਫ਼ਰਿਗ਼ ਅਲੈਨਾ ਸਬਰੰਵ ਵ ਸੱਬਿਤ ਅਕਦਾਮਨਾ ਵਨਸੁਰਨਾ ਅਲਲ ਕੌਮਿਲ ਕਾਫ਼ੇਰੀਨ ੦* | رَبَّنَآ اَفْرِغْ عَلَيْنَا صَبْرًا وَّثَبِّتْ اَقْدَامَنَا وَانْصُرْنَا عَلَى الْقَوْمِ الْكٰفِرِيْنَ |

*(ਅਲ ਬਕਰਾ-251)*

*ਅਰਥ:- ਹੇ ਸਾਡੇ ਰੱਬ ! ਸਾਨੂੰ ਸਬਰ ਦੇ ਅਤੇ ਸਾਡੇ ਕਦਮਾਂ ਨੂੰ ਮਜ਼ਬੂਤ ਕਰ ਅਤੇ (ਉਨਾ) ਕਾਫ਼ਰਾ ਦੇ ਖ਼ਿਲਾਫ਼ ਸਾਡੀ ਮਦਦ ਕਰ।*

6. ਨਰਕ ਤੋਂ ਬਚਨ ਲਈ ਦੁਆ :-

| | |
|---|---|
| *ਰੱਬਾਨਾ ਮਾ ਖ਼ਲਕਤਾ ਹਾਜ਼ਾ ਬਾਤਿਲਾ, ਸੁਬਹਾਨਾਕਾ ਫ਼ਾਕਿਨਾ ਅਜ਼ਾਬੰਨ ਨਾਰ੦* | رَبَّنَا مَا خَلَقْتَ هٰذَا بَاطِلًا سُبْحٰنَكَ فَقِنَا عَذَابَ النَّارِ |

*ਅਰਥ:- ਹੇ ਸਾਡੇ ਰੱਬ ! ਤੂੰ ਇਸ ਦੁਨੀਆਂ ਨੂੰ ਅਜਾਈਂ ਨਹੀਂ ਬਣਾਇਆ, ਤੂੰ ਹਕ ਹੈ ਸੋ ਤੂੰ ਸਾਨੂੰ ਅੱਗ ਦੇ ਅਜ਼ਾਬ ਤੋਂ ਬਚਾ।*

7. ਰੱਬ ਦੇ ਅਜ਼ਾਬ ਤੋਂ ਬਚਨ ਲਈ ਅਤੇ ਉਸਦੀ ਮਦਦ ਪ੍ਰਾਪਤ ਕਰਨ ਲਈ ਦੁਆ:-

| | |
|---|---|
| *ਰੱਬਾਨਾ ਲਾ ਤੁਆਖਿਜ਼ਨਾ ਇੰਨਾ ਸੀਨਾ ਔ ਅਖ਼ਤਾਨਾ,* | رَبَّنَا لَا تُؤَاخِذْنَآ اِنْ نَّسِيْنَآ اَوْ اَخْطَاْنَا |
| *ਰੱਬਾਨਾ ਵਲਾ ਤਹਮਿਲ ਅਲੈਨਾ ਇਸਰਨ ਕਮਾ* | رَبَّنَا وَلَا تَحْمِلْ عَلَيْنَآ اِصْرًا كَمَا |
| *ਹਮਲਤਾਹੂ ਅਲਲ ਲਜ਼ੀਨਾ ਮਿਨ ਕਬਲੇਨਾ* | حَمَلْتَهٗ عَلَى الَّذِيْنَ مِنْ قَبْلِنَا |

| | |
|---|---|
| *ਰੱਬਾਨਾ ਵਲਾ ਤੁਹੱਮਿਲਨਾ ਮਾਲਾ* | رَبَّنَا وَلَا تُحَمِّلْنَا مَا لَا |
| *ਤਾਕਾਤਾ ਲਨਾ ਬਿਹੀ* | طَاقَةَ لَنَا بِهٖ ۚ |
| *ਵਅਫੁਅੰਨਾ; ਵਗ਼ਫ਼ਿਰ ਲਨਾ; ਵਰ ਹਮਨਾ;* | وَاعْفُ عَنَّا ۗ وَاغْفِرْ لَنَا ۗ وَارْحَمْنَا ۗ |
| *ਅੰਤਾ ਮੌਲਾਨਾ ਫ਼ਨਸੁਰਨਾ ਅਲਲ ਕੌਮਿਲ ਕਾਫ਼ਿਰੀਨ੦* | اَنْتَ مَوْلٰىنَا فَانْصُرْنَا عَلَى الْقَوْمِ الْكٰفِرِيْنَ ﴿٢٨٦﴾ |

*(ਅਲਬਕਰਾ-287)*

*ਅਰਥ:-* *ਹੇ ਸਾਡੇ ਰਬ ! ਨਾ ਪੜਤਾਲ ਕਰੀਂ ਸਾਡੀ ਜੇਕਰ ਸਾਥੋਂ ਭੁਲ ਹੋ ਜਾਏ ਜਾ ਗ਼ਲਤੀ ਹੋਵੇ; ਹੇ ਸਾਡੇ ਰੱਬ ! ਸਾਡੇ 'ਤੇ ਅਜੇਹਾ ਭਾਰ ਨ ਰੱਖੀਂ ਜਿਹੜਾ ਤੂੰ ਉਨਾ ਲੋਕਾਂ 'ਤੇ ਰੱਖਿਆ ਸੀ ਜੋ ਸਾਡੇ ਤੋਂ ਪਹਲਿਾ ਸੀ ।*

*ਹੇ ਸਾਡੇ ਰੱਬ ! ਨ ਚੁਕਵਾਈਂ ਸਾਥੋਂ ਜਿਸ ਦੀਸਾਨੂੰਸਮਰਥਾ ਨਹੀਂ ਅਤੇ ਦਰ ਗੁਜ਼ਰ ਕਰ ਸਾਨੂੰ ਅਤੇ ਬਖਸ਼ ਦੇ ਸਾਨੂੰ ਅਤੇ ਰਹਿਮ ਕਰ ਸਾਡੇ 'ਤੇ ਤੂੰ ਸਾਡਾ ਆਕਾ (ਪਾਲਨਹਾਰ) ਹੈ ਸੋ ਸਾਡੀ ਸਹਾਇਤਾ ਕਰ ਕਾਫ਼ਰਾਂ ਦੇ ਮੁਕਾਬਲੇ ਤੇ ।*

8. ਰਹਿਮਤ ਮੰਗਣ ਲਈ ਦੁਆ :-

| | |
|---|---|
| *ਰੱਬਾਨਾ ਜ਼ਲਮਨਾ ਅਨਫ਼ੋਸਾਨਾ, ਵ-* | رَبَّنَا ظَلَمْنَآ اَنْفُسَنَا ٜ |
| *ਇਨ ਲਮ ਤਗ਼ਫ਼ਿਰਲਨਾ ਵ ਤਰਹਮਨਾ* | وَاِنْ لَّمْ تَغْفِرْ لَنَا وَتَرْحَمْنَا |
| *ਲਾ-ਨਕੂ ਨੰਨਾ ਮਿਨਲ ਖਾਸੇਰੀਨ ੦* | لَنَكُوْنَنَّ مِنَ الْخٰسِرِيْنَ ﴿٢٣﴾ |

*(ਏਰਾਫ਼-24)*

*ਅਰਥ:-* *ਹੇ ਸਾਡੇ ਰੱਬ ! ਅਸੀਂ ਆਪਣੇ ਉਤੇ ਜ਼ੁਲਮ ਕੀਤਾ, ਅਤੇ ਜੇ ਕਰ ਤੂੰ ਸਨੂੰ ਨਹੀਂ ਬਖ਼ਸ਼ੇਗਾ ਅਤੇ ਨਾ ਰਹਿਮ ਕਰੇਗਾ ਤਾਂ ਅਸੀਂ ਅਸਫਲ ਹੋ ਜਾਵਾਂਗੇ ।*

9. ਗਿਆਨ ਦੇ ਵਾਧੇ ਲਈ ਦੁਆ :-

| | |
|---|---|
| *ਰੱਬੇ ਜ਼ਿਦਨੀ ਇਲਮਾ* | رَبِّ زِدْنِيْ عِلْمًا ۔ |

*(ਤਾਹਾ-115)*

*ਅਰਥ:-* *ਹੇ ਮੇਰੇ ਰੱਬ ਮੇਰੇ ਗਿਆਨ ਨੂੰ ਵਧਾ ।*

10. ਪਵਿੱਤਰ ਸੰਤਾਨ ਦੀ ਪ੍ਰਾਪਤੀ ਲਈ ਦੁਆ :-

| | |
|---|---|
| *ਰੱਬੇ ਹਬਲੀ ਮਿੱਲਾਦੁਨਕਾ ਜ਼ੁੱਰੀਯੱਤਨ* | رَبِّ هَبْ لِيْ مِنْ لَّدُنْكَ ذُرِّيَّةً |
| *ਤੱਯੇਬਾਤਨ, ਇੱਨਾਕਾ ਸਮੀ ਉੱਦੁਆ੦* | طَيِّبَةً ۚ اِنَّكَ سَمِيْعُ الدُّعَآءِ ﴿٣٩﴾ |

*(ਆਲ ਇਮਰਾਨ-39)*

*ਅਰਥ:-* *ਹੇ ਮੇਰੇ ਰਬ ! ਤੂੰ ਮੈਨੂੰ ਵੀ ਆਪਣੇ ਜਨਾਬ ਤੋਂ ਪਵਿੱਤਰ ਸੰਤਾਨ ਬਖ਼ਸ਼, ਬੇਸ਼ਕ ਤੂੰ ਦੁਆਵਾਂ ਨੂੰ ਬਹੁਤ ਕਬੂਲ ਕਰਨ ਵਾਲਾ ਹੈ ।*

11. ਨੇਕ ਸੰਤਾਨ ਲਈ ਦੁਆ :-

*ਰੱਬੇ ਹਬਲੀ ਮਿਨਸ ਸਾਲੇਹੀਨ०*

رَبِّ هَبْ لِيْ مِنَ الصّٰلِحِيْنَ

*(ਅੱਸਾਫ਼ਾਤ-101)*

*ਅਰਥ:- ਹੇ ਮੇਰੇ ਰੱਬ ਮੈਨੂੰ ਨੇਕ ਸੰਤਾਨ ਬਖ਼ਸ਼।*

12. ਅਲੱਾਹ ਦੀ ਦੀਆਂ ਨੇਅਮਤਾ ਦਾ ਧੰਨਵਾਦ ਕਰਨਾ ਅਤੇ ਸੰਤਾਨ ਦੇ ਨੇਕ ਹੋਣ ਲਈ ਦੁਆ :-

*ਰੱਬੇ ਔਜ਼ੇਨੀ ਅਨ ਅਸ਼ਕੋਰਾ ਨੇਅਮਾਤਾਕੱਲਤੀ ਅਨ ਅਮਤਾ ਅਲੱਯਾ ਵ ਅਲਾ ਵਾਲੇ ਦੱਯਾ ਵ ਅਨ ਆਮਾਲਾ ਸਾਲੇਹਨ ਤਰਜ਼ਾਹੋ ਵ ਅਸਲਿਹਲੀ ਫ਼ੀ ਜ਼ੁਰੀਯੱਤੀ, ਇੰਨੀ ਤੁਬਤੋ ਇਲੈਕਾ ਵ ਇੱਨੀ ਮਿਨਲ ਮੁਸਲੇਮੀਨ०*

رَبِّ اَوْزِعْنِيْٓ اَنْ اَشْكُرَ نِعْمَتَكَ الَّتِيْٓ اَنْعَمْتَ عَلَيَّ وَعَلٰى وَالِدَيَّ وَاَنْ اَعْمَلَ صَالِحًا تَرْضٰىهُ وَاَصْلِحْ لِيْ فِيْ ذُرِّيَّتِيْ ۚ اِنِّيْ تُبْتُ اِلَيْكَ وَاِنِّيْ مِنَ الْمُسْلِمِيْنَ

*(ਅਲ-ਅਹਕਾਫ਼-16)*

*ਅਰਥ:- ਹੇ ਮੇਰੇ ਰੱਬ ! ਮੈਨੂੰ ਇਹ ਤੋਫ਼ੀਕ ਬਖ਼ਸ਼ ਕਿ ਮੈਂ ਤੇਰੀਆ ਨੇਅਮਤਾਂ ਦਾ ਧੰਨਵਾਦ ਕਰਾਂ ਜੋ ਤੂੰ ਮੈਨੂੰ ਅਤੇ ਮੇਰੇ ਮਾਪਿਆ ਤੇ ਕੀਤੀ ਹੈ ਅਤੇ ਇਹ ਵੀ ਤੋਫ਼ੀਕ ਬਖ਼ਸ਼ ਕਿ ਮੈਂ ਅਜੇਹੇ ਚੰਗੇ ਕਰਮ ਕਰਾਂ ਜਿੰਨਾ ਨੂੰ ਤੂੰ ਪਸੰਦ ਕਰੇਂ ਅਤੇ ਮੇਰੇ ਲਈ ਮੇਰੀ ਸੰਤਾਨ ਦਾ ਵੀ ਸੁਧਾਰ ਕਰਦੇ ਬੇਸ਼ਕ ਮੈਂ ਤੇਰੇ ਵੱਲ ਰੁਖ਼ ਕਿਤਾ ਹੈ ਅਤੇ ਨਿਸੰਦੇਹ ਮੈਂ ਆਗਿਆਕਾਰੀਆਂ ਵਿੱਚੋਂ ਹਾਂ।*

13. ਗੁਆਚੀ ਚੀਜ਼ ਵੀ ਇਸ ਦੁਆ ਦੀ ਬਰਕਤ ਨਾਲ ਮਿਲ ਜਾਂਦੀ ਹੈ।

*ਇੱਨਾਂ ਲਿੱਲਾਹੇ ਵ ਇੱਨਾ ਇਲੈਹੇ ਰਾਜੇਊਨ ०*

اِنَّا لِلّٰهِ وَاِنَّآ اِلَيْهِ رٰجِعُوْنَ

*(ਅਲਬਕਰਾ-157)*

*ਅਰਥ:- ਬੇਸ਼ਕ ਅਸੀਂ ਅਲੱਾਹ ਦੇ ਹੀ ਹਾਂ ਅਤੇ ਉਸੇ ਵਲ ਪਰਤ ਕੇ ਜਾਣਾ ਹੈ।*

14. ਦੁੱਖਾ ਦੇ ਦੂਰ ਕਰਨ ਲਈ ਨਿਤ ਪੜ੍ਹਨ ਲਈ ਦੁਆ :-

*ਹਸਬੀਯੱਲਾਹ, ਲਾ ਇਲਾਹਾ ਇੱਲਾ ਹੋਵਾ, ਅਲੈਹੇ ਤਵੱਕਲਤੋ ਵਾਹੋਵਾ ਰੱਬੁਲ ਅਰਸ਼ਿਲ ਅਜ਼ੀਮ ०*

حَسْبِيَ اللّٰهُ ۖ لَآ اِلٰهَ اِلَّا هُوَ ۚ عَلَيْهِ تَوَكَّلْتُ وَهُوَ رَبُّ الْعَرْشِ الْعَظِيْمِ

*(ਅਲ-ਤੋਬਾ-129)*

*ਅਰਥ:- ਅੱਲਾਹ ਮੇਰੇ ਲਈ ਬਹੁਤ ਹੈ, ਉਸ ਤੋਂ ਬਿਨਾਂ ਕੋਈ ਪੂਜਨ ਯੋਗ ਨਹੀਂ, ਮੈਂ ਉਸੇ ਤੇ ਭਰੋਸਾ ਕਰਦਾ ਹਾਂ ਅਤੇ ਉਹ ਮਹਾਨ ਅਰਸ਼ਾ (ਅਕਾਸ਼ਾਂ) ਦਾ ਰੱਬ ਹੈ।*

# ਦੁਆ ਦੀ ਮਹਾਨਤਾ

***ਜੇ ਤੂੰ ਮੇਰਾ ਹੋ ਰਹੇਂ, ਸਭ ਜਗ ਤੇਰਾ ਹੋ!***

*(ਇਲਹਾਮ-ਬਾਨੀ ਅਹਿਮਦੀਆ ਮੁਸਲਿਮ ਜਮਾਤ)*

ਅਹਿਮਦੀਆ ਮੁਸਲਿਮ ਜਮਾਤ ਦੇ ਬਾਨੀ ਹਜ਼ਰਤ ਮਿਰਜ਼ਾ ਗ਼ੁਲਾਮ ਅਹਿਮਦ ਕਾਦੀਆਨੀ ਮਸੀਹ ਮਊਦ ਵ ਮਹਦੀ ਮੌਊਦ ਅਲੈਹਿਸ ਸਲਾਮ ਦੁਆ ਦੀ ਮਹਾਨਤਾ, ਪ੍ਰਭਾਵ, ਮਹਤੱਤਾ ਤੇ ਉਸ ਦੀਆਂ ਬਰਕਤਾ ਵਰਨਣ ਕਰਦਿਆਂ ਫ਼ਰਮਾਉਂਦੇ ਹਨ ਕਿ :-

"ਦੁਆ ਅਜੇਹੀ ਚੀਜ਼ ਹੈ ਜੋ ਸੁੱਕੀ ਲਕੜ ਨੂੰ ਵੀ ਹਰਿਆਂ ਕਰ ਸਕਦੀ ਹੈ ਅਤੇ ਮੁਰਦਿਆਂ ਨੂੰ ਜੀਉਂਦਿਆ ਕਰ ਸਕਦੀ ਹੈ। ਇਸ ਵਿੱਚ ਬਹੁਤ ਡੂੰਗੇ ਪ੍ਰਭਾਵ ਹਨ। ਜਿੱਥੋਂ ਤੱਕ ਇਲਾਹੀ ਫੈਸਲਿਆਂ ਦੇ ਸਿਲਸਿਲੇ ਨੂੰ ਅੱਲਾਹ ਨੇ ਰੱਖਿਆ ਹੈ ਕੋਈ ਕਿਨ੍ਹੇ ਹੀ ਗੁਨਾਹਾਂ ਵਿੱਚ ਫੱਸਿਆ ਹੋਵੇ ਦੁਆ ਉਸ ਨੂੰ ਬਚਾ ਲਏਗੀ।

*(ਅਲ-ਹਕਮ 28 ਫ਼ਰਵਰੀ 1903)*

2. ਨਮਾਜ਼ ਵਿੱਚ ਆਪਣੇ ਲਈ ਦੁਆ ਕਰਦੇ ਰਹੋ ਅਤੇ ਸਰਸਰੀ ਤੇ ਬੇ-ਖਿਆਲੀ ਨਮਾਜ਼ ਨਾਲ ਖ਼ੁਸ਼ ਨ ਹੋਵੇ, ਮਨ ਨਾ ਬੱਝੇ ਤਾਂ ਪੰਜੇ ਵੇਲੇ ਹਰ ਇਕ ਨਮਾਜ਼ ਵਿੱਚ ਅਲੱਾਹ ਦੀ ਹਜ਼ੂਰੀ ਵਿੱਚ ਹਰ ਰਕਅਤ ਮਗਰੋਂ ਖੜੇ ਹੋਕੇ ਇਹ ਦੁਆ ਕਰੋ :-

ਹੇ ਖ਼ੁਦਾ ! ਸਾਰੀਆਂ ਕੁਦਰਤਾਂ ਤੇ ਜਲਾਲ ਦੇ ਮਾਲਕ !! ਮੈਂ ਗੁਨਾਹਗਾਰ (ਪਾਪੀ) ਹਾਂ ਅਤੇ ਪਾਪਾਂ ਦੇ ਜ਼ਹਿਰ ਨੇ ਮੇਰੇ ਮਨ ਤੇ ਰਗਾਂ ਵਿੱਚ ਐਨਾ ਪ੍ਰਭਾਵ ਕੀਤਾ ਹੈ ਕਿ ਮੈਨੂੰ ਨਮਾਜ਼ ਵਿੱਚ ਸੋਜ਼, ਦਰਦ ਤੇ ਆਨੰਦ ਪ੍ਰਾਪਤ ਨਹੀਂ ਹੁੰਦਾ। ਤੂੰ ਆਪਣੀ ਕ੍ਰਿਪਾ ਨਾਲ ਮੇਰੇ ਪਾਪ ਬਖਸ਼ ਦੇ ਅਤੇ ਮੇਰੇ ਕੁਸੂਰ ਮੁਆਫ਼ ਕਰ; ਮੇਰੇ ਦਿਲ ਨੂੰ ਨਰਮ ਕਰਦੇ ਅਤੇ ਮੇਰੇ ਦਿਲ ਵਿੱਚ ਆਪਣੀ ਵੱਡਿਆਈ ਅਤੇ ਆਪਣਾ ਖ਼ੌਫ਼ ਤੇ ਮੁਹੱਬਤ ਪਾ ਦੇ ਤਾਂ ਜੋ ਉਸ ਰਾਹੀਂ ਮੇਰੀ ਕਠੋਰਤਾ ਦੂਰ ਹੋਕੇ ਨਮਾਜ਼ ਵਿੱਚ ਮਹਾਨਤਾ ਪ੍ਰਾਪਤ ਹੋਵੇ।"

*(ਫ਼ਤਾਵਾ ਮਸੀਹ ਮਊਦ ਪਨਾ-37 ਛਾਪਾ-ਫ਼ਖਰੁੱਦੀਨ ਮੁਲਤਾਨੀ 1935)*

"ਜੇਕਰ ਤੁਸੀਂ ਚਾਹੁੰਦੇ ਹੋ ਕਿ ਠੀਕ-ਠਾਕ ਰਹੋ ਅਤੇ ਤੁਹਾਡੇ ਘਰਾਂ ਵਿੱਚ ਅਮਨ ਰਹੇ ਤਾਂ ਜ਼ਰੂਰੀ ਹੈ ਕਿ ਤੁਸੀਂ ਦੁਆਵਾਂ ਬਹੁਤ ਕਰੋ ਆਪਣੇ ਘਰਾਂ ਨੂੰ ਦੁਆਵਾਂ ਨਾਲ ਭਰ ਦਿਓ। ਜਿਸ ਘਰ ਵਿੱਚ ਹਮੇਸ਼ਾ ਦੁਆ ਹੁੰਦੀ ਹੈ ਰੱਬ ਉਸ ਨੂੰ ਬਰਬਾਦ ਨਹੀਂ ਕਰਦਾ, ਪਰ ਜੋ ਸੁਸਤੀ ਵਿੱਚ ਜੀਵਨ ਬਤੀਤ ਕਰਦੇ ਹਨ ਅੰਤ ਫ਼ਰਿਸ਼ਤੇ ਉਸਨੂੰ ਜਗਾਉਂਦੇ ਹਨ। ਜੇਕਰ ਤੁਸੀਂ ਹਰ ਸਮੇਂ ਅਲੱਾਹ ਨੂੰ ਚੇਤੇ ਰੱਖੋ ਤਾਂ ਵਿਸ਼ਵਾਸ ਰੱਖੋ ਅਲੱਾਹ ਆਪਣੇ ਪ੍ਰਣ ਦਾ ਬਹੁਤ ਪੱਕਾ ਹੈ ਉਹ ਕਦੇ ਵੀ ਤੁਹਾਡੇ ਨਾਲ ਅਜੇਹਾ ਵਾਰਤਾਓ ਨਹੀਂ ਕਰੇਗਾ ਜਿਵੇਂ ਝੂਠੇ ਤੇ ਅਕ੍ਰਿਤਘਣ ਨਾਲ ਕਰਦਾ ਹੈ। (ਮਲਫ਼ੂਜ਼ਾਤ ਭਾਗ 7 ਪੰਨਾ-309)

4. ਦੁਆ ਵਿੱਚ ਅਲੱਾਹ ਨੇ ਸ਼ਕਤੀਆਂ ਰੱਖੀਆਂ ਹਨ। ਖ਼ੁਦਾ ਨੇ ਮੈਨੂੰ ਵਾਰ-ਵਾਰ ਇਲਹਾਮ ਰਾਹੀਂ ਇਹੋ ਦੱਸਿਆ ਹੈ ਕਿ ਜੋ ਕੁਝ ਵੀ ਹੋਵੇਗਾ ਦੁਆ ਰਾਹੀਂ ਹੀ ਹੋਵੇਗਾ। ਸਾਡਾ ਹੱਥਿਆਰ ਦੁਆ ਹੀ ਹੈ ਅਤੇ ਉਸਦੇ ਬਿਨਾਂ ਕੋਈ ਹੱਥਿਆਰ ਮੇਰੇ ਕੋਲ ਨਹੀਂ, ਜੋ ਕੁਝ ਅਸੀਂ ਗੁਪਤ ਰੂਪ ਵਿੱਚ ਮੰਗਦੇ ਹਾਂ ਖ਼ੁਦਾ ਉਸਨੂੰ ਪ੍ਰਗਟ ਕਰਕੇ ਦਿਖਾ ਦਿੰਦਾ ਹੈ।

5. ਬਹੁਤੇ ਲੋਕ ਦੁਆ ਦੀ ਅਸਲ ਫ਼ਿਲਾਸਫ਼ੀ ਤੋਂ ਅਨਜਾਣ ਹਨ ਅਤੇ ਨਹੀਂ ਜਾਣਦੇ ਕਿ ਦੁਆ ਦੇ ਠੀਕ ਠਿਕਾਣੇ ਤੇ ਪਹੁੰਚਣ ਲਈ ਕਿੰਨੇ ਧਿਆਨ ਤੇ ਮਿਹਨਤ ਦੀ ਲੋੜ ਹੈ। ਅਸਲ ਵਿੱਚ ਦੁਆ ਕਰਨਾ ਇਕ ਪ੍ਰਕਾਰ ਦੀ ਮੌਤ ਗ੍ਰਹਿਣ ਕਰਨਾ ਹੈ।

6. ਦੁਆ ਕੇਵਲ ਮੂੰਹ ਨਾਲ ਨਹੀਂ ਹੁੰਦੀ ਸਗੋਂ ਦੁਆ ਉਹ ਹੈ ਕਿ 'ਜੋ ਮੰਗੇ ਸੋ ਮਰ ਰਹੇ, ਮਰੇ ਸੋ ਮੰਗਣ ਜਾ' (ਮਲਫ਼ੂਜ਼ਾਤ ਭਾਗ-5, ਪੰਨਾ-107)

7. ਨਮਾਜ਼ ਅਸਲ ਵਿੱਚ ਦੁਆ ਹੀ ਹੈ। ਇਸ ਲਈ ਇਸ ਵਿੱਚ ਦੁਆ ਕਰੋ ਕਿ ਤੁਹਾਨੂੰ ਦੁਨੀਆ ਅਤੇ ਪਰਲੈ ਦੀਆ ਔਕੜਾਂ ਤੋਂ ਬਚਾਏ ਅਤੇ ਚੰਗਾ ਅੰਤ ਹੋਵੇ।

*(ਮਲਫ਼ੂਜ਼ਾਤ-ਭਾਗ 3 ਪੰਨਾ 435)*

8. ਨਮਾਜ਼ ਵਿੱਚ ਦੁਆਵਾਂ ਆਪਣੀ ਬੋਲੀ ਵਿੱਚ ਮੰਗੋ ਕਿਉਂਕਿ ਆਪਣੀ ਬੋਲੀ ਵਿੱਚ ਦੁਆ ਮੰਗਣ ਨਾਲ ਪੂਰਾ ਜੋਸ਼ ਪੈਦਾ ਹੁੰਦਾ ਹੈ। ਨਮਾਜ਼ ਦੇ ਅੰਦਰ ਹਰ ਮੌਕੇ ਤੇ ਰਕੂਅ, ਸਜਦੇ ਤੇ ਤਸਬੀਹ ਮਗਰੋਂ ਬਹੁਤ ਦੁਆ ਕਰੋ।

9. ਨਮਾਜ਼ ਵਿੱਚ ਅਪਣੀ ਭਾਸ਼ਾ ਵਿੱਚ (ਵੀ) ਦੁਆਵਾ ਮੰਗੋ ਜੋ ਮਨੁਖੀ ਜੋਸ਼ ਆਪਣੀ ਮਾਤਰ ਭਾਸ਼ਾ ਵਿੱਚ ਹੁੰਦਾ ਹੈ ਉਹ ਕਦੇ ਗ਼ੈਰ ਭਾਸ਼ਾ ਵਿੱਚ ਪੈਦਾ ਨਹੀਂ ਹੋ ਸਕਦਾ।

*(ਮਲਫ਼ੂਜ਼ਾਤ ਭਾਗ-4, ਪੰਨਾ 29)*

10. ਬਹੁਤ ਦੁਆ ਕਰਿਆ ਕਰੋ ਤਾਂ ਜੋ ਉਸ ਤੋਂ ਆਨੰਦ ਜਾਗੇ ਅਤੇ ਜਦ ਤਕ ਆਨੰਦ ਨਾ ਆਵੇ ਉਸ ਨੂੰ ਛੱਡੋ ਨਾ ਕਿਉਂਕਿ ਇਸ ਨਾਲ ਆਪਣੀ ਜਾਨ ਦੀ ਪਰਖ ਹੁੰਦੀ ਹੈ ਅਤੇ ਸਭ ਕੁਝ ਪ੍ਰਾਪਤ ਹੁੰਦਾ ਹੈ। (ਮਲਫ਼ੂਜ਼ਾਤ ਭਾਗ 3 ਪੰਨਾ 589)

11. ਦੁਆ ਹਰ ਸਮੇਂ ਕਰੋ ਅਪਣੀ ਨਮਾਜ਼ ਵਿੱਚ ਜਿਥੇ--ਜਿੱਥੇ ਰਕੂਅ ਸਜਦੇ ਵਿੱਚ ਦੁਆ ਦਾ ਮੌਕਾ ਹੈ ਦੁਆ ਕਰੋ। ਲਾਪਰਵਾਹੀ ਦੀ ਨਮਾਜ਼ ਛਡ ਦਿਓ। ਰਸਮੀ ਨਮਾਜ਼ ਕੁਝ ਫ਼ਲ ਨਹੀਂ ਦੇਂਦੀ। *(ਮਲਫ਼ੂਜ਼ਾਤ-ਭਾਗ 3, ਪੰਨਾ 172)*

12. ਦੁਆ ਵਿੱਚ ਜਦ ਤੱਕ ਸੱਚੀ ਤੜਪ ਅਤੇ ਚਿੰਤਨ ਪੈਦਾ ਨ ਹੋਵੇ ਉਦੋਂ ਤੱਕ ਉਹ ਬਿਲਕੁਲ ਬੇਅਸਰ ਅਤੇ ਫ਼ਜ਼ੂਲ ਕੰਮ ਹੈ।" *(ਮਲਫ਼ੂਜ਼ਾਤ ਭਾਗ-5, ਪੰਨਾ 455)*

13. ਦੁਆ ਇਕ ਇਲਾਜ ਹੈ ਜਿਸ ਤੋਂ ਗੁਨਾਹ (ਪਾਪਾਂ) ਦਾ ਜ਼ਹਿਰ ਦੂਰ ਹੋ ਜਾਂਦਾ ਹੈ।

ਚਲ ਰਹੀ ਹੈ ਨਸੀਮ (ਹਵਾ) ਰਹਿਮਤ ਕੀ,
ਜੋ ਦੁਆ ਕੀਜੀਏ ਕਬੂਲ ਹੈ ਆਜ ।
ਬਾਰਗਾਹੇ ਏਜ਼ਦੀ (ਅਲੱਾਹ ਦੀ ਦਰਗਾਹ) ਸੇ ਤੂ ਨਾ ਯੂੰ ਮਾਯੂਸ ਹੋ,
ਮੁਸਕਿਲੇ (ਔਕੜਾ) ਕਯਾ ਚੀਜ਼ ਹੈ ਮੁਸ਼ਕਿਲ ਕੁਸ਼ਾ ਕੇ ਸਾਮਨੇ ।
ਹਾਜਤੇਂ ਪੂਰੀ ਕਰੇਂਗੇ ਕਯਾ ਤੇਰੀ ਆਜਜ਼ ਬਸ਼ਰ,
ਕਰ ਬਿਆਂ ਸਬ ਹਾਜਤੇਂ ਹਾਜਤ ਰਵਾਂ ਕੇ ਸਾਮਨੇ ।

# ਛਿਕ ਆਉਣ ਸਮੇਂ ਦੁਆ

ਹਜ਼ਰਤ ਮੁਹੰਮਦ ਮੁਸਤਫ਼ਾ ਸੱਲੱਲਾਹੋ ਅਲੈਹਿ ਵਸੱਲਮ ਨੇ ਫ਼ਰਮਾਇਆ ਹੈ ਕਿ ਜਦ ਕੋਈ ਵਿਕਅਤੀ ਛਿਕ ਮਾਰੇ ਤਾਂ ਉਸ ਨੂੰ "ਅਲਹਮਦੋ ਲਿੱਲਾਹ" اَلْحَمْدُلِلّٰہ ਆਖਣਾ ਚਾਹੀਦਾ ਹੈ। ਜਦ ਕਿ ਸੁਣਨ ਵਾਲਾ "ਯਰ ਹਮੋਕਲਾੱਹੋ" يَرْحَمُكَ اللّٰهُ (ਕਿ ਅਲੱਾਹ ਤੇਰੇ 'ਤੇ ਰਹਿਮ ਕਰੇ) ਕਹੇ, ਫਿਰ ਛਿੱਕ ਮਾਰਨ ਵਾਲਾ ਕਹੇ ਯਹਦੀ ਕੁਮੁਲਾਹੋ ਵ ਯੁਸਲੇਹੋ ਬਾਲਾ ਕੁਮ يَهْدِيْكُمُ اللّٰهُ وَيُصْلِحُ بَالَكُمْ (ਕਿ ਅਲੱਾਹ ਤੁਹਾਨੂੰ ਸੁਮਾਰਗ ਵੱਲ ਲਾਈ ਰਖੇ ਅਤੇ ਤੁਹਾਡੀ ਅਵਸਥਾ ਸੁਧਾਰੇ)

# ਮਸਨੂਨ ਸਲਾਮ

ਇਕ ਵਾਰ ਇਕ ਵਿਕਅਤੀ ਰਸੂਲੇ ਪਾਕ ਸੱਲੱਲਾਹੋ ਅਲੈਹਿ ਵਸੱਲਮ ਦੀ ਸੰਗਤ ਵਿੱਚ ਆਇਆ ਅਤੇ ਕਿਹਾ ਅੱਸਲਾਮੋ ਅਲੈਕੁਮ (ਆਪ 'ਤੇ ਸਲਾਮਤੀ ਹੋਵੇ) ਹਜ਼ੂਰ ਨੇ ਵਾ ਅਲੈਕੁਮੁਲ ਸਲਾਮ "(ਆਪ 'ਤੇ ਵੀ ਸਲਾਮਤੀ ਹੋਵੇ) ਮਗਰੋਂ ਕਿਹਾ ਕਿ ਇਸ ਵਿਕਅਤੀ ਨੂੰ ਦਸ (10) ਨੇਕੀਆਂ ਪ੍ਰਾਪਤ ਹੋਣਗੀਆਂ। ਫ਼ਿਰ ਇਕ ਹੋਰ ਵਿਕਅਤੀ ਨੇ ਆਣਕੇ ਕਿਹਾ ਅੱਸਲਾਮੋ ਅਲੈਕੁਮ ਵ ਰਹਿਮਤੁਲੱਾਹ (ਆਪ ਤੇ ਸਲਾਮਤੀ ਤੇ ਅਲਾਹ ਦੀ ਰਹਿਮਤ ਹੋਵੇ) ਹਜ਼ੂਰ ਨੇ ਉੱਤਰ ਮਗਰੋਂ ਕਿਹਾ ਇਸਨੂੰ ਵੀਹ (20) ਨੇਕੀਆਂ ਹਾਸਲ ਹੋਣਗੀਆਂ। ਫ਼ਿਰ ਤੀਸਰੇ ਵਿਅਕਤੀ ਨੇ ਆਣਕੇ ਕਿਹਾ ਅੱਸਲਾਮੋ ਅਲੈਕੁਮ ਵ ਰਹਿਮਾਤੁਲੱਾਹੇ ਵ ਬਾਰਾਕਾਤੁਹੂ (ਕਿ ਆਪ 'ਤੇ ਸਲਾਮਤੀ ਹੋਵੇ ਅਤੇ ਅੱਲਾਹ ਦੀ ਰਹਿਮਤ ਤੇ ਬਰਕਤ ਹੋਣ) ਹਜ਼ੂਰ ਨੇ ਉੱਤਰ ਮਗਰੋਂ ਫ਼ਰਮਾਇਆ ਇਸ ਨੂੰ ਤੀਹ (30) ਨੇਕੀਆਂ ਪ੍ਰਾਪਤ ਹੋਣਗੀਆਂ।

ਭਾਵ ਆਪਣੇ ਭਾਈ ਲਈ ਜਿੰਨੀ ਵੱਧ ਮੁਹੱਬਤ ਤੇ ਆਦਰਣ ਨਾਲ ਦੁਆ ਕੀਤੀ ਜਾਏਗੀ ਉਨਾ ਹੀ ਵੱਧ ਪੁੰਨ ਹੁੰਦਾ ਹੈ।

اَلسَّلَامُ عَلَيْكُمْ وَرَحْمَةُ اللّٰهِ وَبَرَكَاتُهٗ

# ISLAMI NAMAZ

## (THE MUSLIM PRAYER)

This book is a compliation of the translation of the ISLAMI NAMAZ in Punjabi language and importance of Prayer to arranged by Giani Shamshad Ahmad Eden.